ਚਨਾਬ ਅਤੇ ਰਾਵੀ

**ਸਤਲੁਜ ਅਤੇ ਘੱਗਰ ਨਦੀ ਦੇ ਵਿਚਕਾਰ ਦੇ ਇਲਾਕੇ ਨੂੰ _________ ਆਖਦੇ ਹਨ।**

ਮਾਝਾ

ਦੁਆਬਾ

ਮਾਲਵਾ

**ਕਿਹੜਾ ਦੁਆਬਾ ਘੱਟ ਉਪਜਾਊ ਹੈ?**

ਚੱਜ ਦੁਆਬ

ਸਿੰਧ ਸਾਗਰ ਦੁਆਬ

ਰਚਨਾ ਦੁਆਬ

ਬਾਰੀ ਦੁਆਬ

**ਘੱਗਰ ਅਤੇ ਜਮਨਾ ਨਦੀ ਦੇ ਵਿਚਕਾਰ ਦੇ ਇਲਾਕੇ ਨੂੰ _________ ਕਿਹਾ ਜਾਂਦਾ ਹੈ।**

ਮਾਲਵਾ

ਬਾਂਗਰ

ਪੁਆਧ

ਤਰਾਈ

**ਮਹਾਂਭਾਰਤ ਦਾ ਯੁੱਧ, ਪਾਣੀਪਤ ਦੇ ਤਿੰਨ ਯੁੱਧ ਅਤੇ ਤਰਾਇਣ ਦੇ ਦੋ ਯੁੱਧ ਪੰਜਾਬ ਦੇ ______ ਦੇ ਮੈਦਾਨੀ ਖੇਤਰ ਵਿੱਚ ਲੜੇ ਗਏ।**

ਮਾਲਵਾ

ਮਾਝਾ

ਬਾਂਗਰ

ਦੁਆਬਾ

**ਪੰਜਾਬ ਨੂੰ ਭਾਰਤ ਦਾ ਪ੍ਰਵੇਸ਼ ਦੁਆਰ ਨਹੀਂ ਕਿਹਾ ਜਾਂਦਾ ਹੈ।**

ਸਹੀ

ਗਲਤ

**18ਵੀਂ ਸਦੀ ਤੱਕ ਈਰਾਨੀ, ਯੂਨਾਨੀ, ਸ਼ੱਕ, ਹੂਣ, ਕੁਸ਼ਾਣ, ਤੁਰਕ, ਮੰਗੋਲ ਅਤੇ ਮੁਗਲ ਆਦਿ ਵਿਦੇਸ਼ੀ ਹਮਲਾਵਰ ਪੰਜਾਬ ਦੇ ਉੱਤਰਪੱਛਮ ਦੀਆਂ ਪਹਾੜੀਆਂ ਵਿੱਚ ਸਥਿਤ ਦੱਰਿਆਂ ਰਾਹੀਂ ਭਾਰਤ ਆਏ।**

ਗਲਤ

ਸਹੀ

**ਭਾਰਤੀ ਇਤਿਹਾਸ ਦੇ ਮਹਤੱਵਪੂਰਨ ਯੁੱਧ ਕੱਰੀ ਵਿੱਚ ਸਿੰਕਦਰ-ਪੋਰਸ ਦਾ ਯੁੱਧ, ਤਰਾਇਨ ਵਿੱਚ ਪ੍ਰਿਥਵੀ ਰਾਜ ਚੌਹਾਨ-ਮੁਹੰਮਦ ਗੌਰੀ ਦੇ ਯੁੱਧ ਅਤੇ ਪਾਣੀਪਤ ਦੀਆਂ ਤਿੰਨੇ ਲੜਾਈਆਂ ________ ਦੇ ਮੈਦਾਨਾਂ ਵਿੱਚ ਹੋਈਆਂ।**

ਜੰਮੂ ਕਸ਼ਮੀਰ

ਪੰਜਾਬ

ਉੱਤਰ ਪ੍ਰਦੇਸ਼

ਰਾਜਸਥਾਨ

**ਇਸਲਾਮ ਧਰਮ ਦਾ ਜਨਮ ਮੱਕਾ-ਮਦੀਨਾ ਵਿੱਚ ਹੋਇਆ।**

ਸਹੀ

ਗਲਤ

**ਭਾਸ਼ਾ ਦੇ ਅਧਾਰ ਤੇ __________ ਨੂੰ ਅਜੋਕੇ ਪੰਜਾਬ ਦਾ ਪੁਨਰਗਠਨ ਕੀਤਾ ਗਿਆ।**

1 ਨਵੰਬਰ 1971

1 ਨਵੰਬਰ 1947

1 ਨਵੰਬਰ 1966

1 ਨਵੰਬਰ 1956

**ਭੂਗੋਲਿਕ ਦ੍ਰਿਸ਼ਟੀ ਤੋਂ ਪੰਜਾਬ ਨੂੰ __________ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ।**

3

4

5

6

**ਹੇਠ ਲਿਖਿਆਂ ਵਿੱਚੋਂ ਕਿਹੜੇ ਭੂਗੋਲਿਕ ਭਾਗ ਦਾ ਸੰਬੰਧ ਪੰਜਾਬ ਨਾਲ ਨਹੀਂ ਹੈ?**

ਹਿਮਾਲਾ ਅਤੇ ਉੱਤਰ-ਪੱਛਮੀ ਪਰਬਤ ਲੜੀਆਂ

ਉਪ-ਪਰਬਤੀ ਖੇਤਰ

ਮੈਦਾਨੀ ਭਾਗ

ਪਠਾਰੀ ਭਾਗ

**ਹਿਮਾਲਾ ਦੀਆਂ ਪੀਰ ਪੰਜਾਲ ਸ਼ਾਖਾਵਾਂ ਦੇ ਦੱਖਣ ਵਿੱਚ ਸ਼ਿਵਾਲਿਕ ਅਤੇ ਕਸੌਲੀ ਦੀਆਂ ਪਹਾੜੀਆਂ ਦੇ ਢਲਾਨੀ ਖੇਤਰ ਨੂੰ ਪੰਜਾਬ ਦਾ ___________ ਕਿਹਾ ਜਾਂਦਾ ਹੈ।**

ਮੈਦਾਨੀ ਖੇਤਰ

ਖਾਡਰ ਖੇਤਰ

ਤਰਾਈ ਜਾਂ ਉਪ-ਪਰਬਤੀ ਖੇਤਰ

**_______ ਦੇ ਸਮੇਂ ਵਿੱਚ ਪੰਜਾਬ ਨੂੰ ਪੰਜ ਦੁਆਬਿਆਂ ਵਿੱਚ ਵੰਡਿਆ ਗਿਆ ਸੀ।**

ਮਹਿਮੂਦ ਗਜ਼ਨਵੀ

ਅਕਬਰ

ਮੀਰ ਮਨੂੰ

ਔਰੰਗਜ਼ੇਬ

Google Quiz



## ਪਾਠ 2 - ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਮਕਾਲੀ ਸਮਾਜ

**ਗੁਰੂ ਨਾਨਕ ਦੇਵ ਜੀ ਦੇ ਜਨਮ ਸਥਾਨ ਨੂੰ ਹੁਣ ਕਿਸ ਨਾਂਅ ਨਾਲ ਜਾਣਿਆ ਜਾਂਦਾ ਹੈ?**

ਤਲਵੰਡੀ

ਸ੍ਰੀ ਨਨਕਾਣਾ ਸਾਹਿਬ

ਸ੍ਰੀ ਅੰਮ੍ਰਿਤਸਰ ਸਾਹਿਬ

ਸ੍ਰੀ ਹਜ਼ੂਰ ਸਾਹਿਬ

**ਲੇਖਕ ਵਰਗ ਮੁਸਲਿਮ ਸਮਾਜ ਦੇ ਕਿਹੜੇ ਵਰਗ ਵਿੱਚ ਆਉਂਦੇ ਸਨ?**

ਉੱਚ ਵਰਗ

ਮੱਧ ਵਰਗ

ਨਿਮਨ ਵਰਗ

**ਦੇਵੀ ਦੁਰਗਾ ਦੀ ਪੂਜਾ ਕਰਨ ਵਾਲਿਆਂ ਨੂੰ ਕੀ ਕਿਹਾ ਜਾਂਦਾ ਸੀ?**

ਵੈਸ਼ਨਵ

ਸ਼ੈਵ

ਸ਼ਾਕਤ

ਸੁੰਨੀ

**ਜਜ਼ੀਆ ਕੀ ਹੈ?**

ਧਰਮ

ਧਾਰਮਿਕ ਕਰ

ਪ੍ਰਥਾ

ਗਹਿਣਾ

**ਉਲਮਾ ਕੌਣ ਸਨ?**

ਮਜ਼ਦੂਰ

ਹਿੰਦੂ ਧਾਰਮਿਕ ਨੇਤਾ

ਮੁਸਲਿਮ ਧਾਰਮਿਕ ਨੇਤਾ

**ਸੱਚਾ ਸੌਦਾ ਦੀ ਘਟਨਾ ਕਿੱਥੇ ਘਟੀ?**

ਹਰਿਦੁਆਰ

ਸੱਯਦਪੁਰ

ਚੂਹੜਕਾਨੇ

ਰਾਇ ਭੋਇ

**ਮੁਸਲਮਾਨਾਂ ਦੀਆਂ ਦੋ ਮੁੱਖ ਸੰਪਰਦਾਵਾਂ ਸੁੰਨੀ ਅਤੇ ਸ਼ੀਆ ਹਨ।**

ਸਹੀ

ਗਲਤ

**ਗੁਰੂ ਨਾਨਕ ਦੇਵ ਜੀ ਦਾ ਵਿਆਹ ________ ਸ਼ਹਿਰ ਦੇ ਮੂਲ ਚੰਦ ਦੀ ਪੁੱਤਰੀ ਬੀਬੀ ਸੁਲੱਖਣੀ ਨਾਲ ਹੋਇਆ।**

ਗਿੱਦੜਬਾਹਾ

ਬਟਾਲਾ

ਦੋਰਾਹਾ

ਬੁਢਲਾਡਾ

**ਸੁਲਤਾਨਪੁਰ ਵਿੱਚ ਗੁਰੂ ਨਾਨਕ ਦੇਵ ਜੀ ਹਰ ਰੋਜ਼ _____ ਨਦੀ ਵਿੱਚ ਇਸ਼ਨਾਨ ਕਰਨ ਜਾਇਆ ਕਰਦੇ ਸਨ।**

ਗੰਗਾ

ਬਿਆਸ

ਵੇਂਈ

ਸਤਲੁਜ

**ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਦਾ ਸਮਾਂ 1499 ਈ. ਤੋਂ 1510 ਈ. ਤੱਕ ਹੈ।**

ਗਲਤ

ਸਹੀ

**ਸੱਜਣ ਨਾਂ ਦਾ ਠੱਗ ਕਿੱਥੇ ਰਹਿੰਦਾ ਸੀ?**

ਸੈਦਪੁਰ

ਤੁਲੰਬਾ

ਹਰਿਦੁਆਰ

ਹਸਨ ਅਬਦਾਲ

**ਸੱਯਦਪੁਰ (ਏਮਨਾਬਾਦ) ਵਿਖੇ ਗੁਰੂ ਜੀ ਗਰੀਬ ਤਰਖਾਣ ____________ ਜੀ ਦੇ ਘਰ ਠਹਿਰੇ।**

ਭਾਈ ਬਿਧੀ ਚੰਦ

ਭਾਈ ਮਰਦਾਨਾ

ਭਾਈ ਲਾਲੋ

ਸੱਜਣ ਠੱਗ

**ਗੁਰੂ ਨਾਨਕ ਦੇਵ ਜੀ ਨੇ ਕਿਹੜੀ ਉਦਾਸੀ ਦੌਰਾਨ ਮੁਸਲਮਾਨ ਹਾਜੀਆਂ ਵਾਲਾ ਨੀਲਾ ਪਹਿਰਾਵਾ ਧਾਰਨ ਕੀਤਾ?**

ਚੌਥੀ ਉਦਾਸੀ

ਤੀਜੀ ਉਦਾਸੀ

ਦੂਜੀ ਉਦਾਸੀ

ਪਹਿਲੀ ਉਦਾਸੀ

**ਗੁਰਦੁਆਰਾ ਪੰਜਾ ਸਾਹਿਬ ਕਿੱਥੇ ਸਥਿਤ ਹੈ?**

ਭਾਰਤ

ਅਫਗਾਨਿਸਤਾਨ

ਪਾਕਿਸਤਾਨ

ਈਰਾਨ

**ਮੁਸਲਮਾਨਾਂ ਦੀ ਤੀਰਥ ਸਥਾਨ ਮੱਕਾ ਵਿੱਚ ਇੱਕ ਪਵਿੱਤਰ ਕਾਲਾ ਪੱਥਰ ਹੈ ਜਿਸਨੂੰ ________ ਕਿਹਾ ਜਾਂਦਾ ਹੈ।**

ਹਾਜੀ

ਕਾਅਬਾ

**ਪਾਣੀਪਤ ਦੀ ਪਹਿਲੀ ਲੜਾਈ __________ ਈ. ਵਿੱਚ ਬਾਬਰ ਅਤੇ ਇਬਰਾਹੀਮ ਲੋਧੀ ਵਿਚਕਾਰ ਹੋਈ ਜਿਸ ਵਿੱਚ ਇਬਰਾਹੀਮ ਲੋਧੀ ਦੀ ਹਾਰ ਹੋਈ।**

1556

1526

1626

1726

**ਬਾਬਰ ਨੇ ਪੰਜਾਬ ਤੇ ਪਹਿਲਾ ਹਮਲਾ ਕਦੋਂ ਕੀਤਾ?**

ਅਪ੍ਰੈਲ 1519 ਈ.

ਸਤੰਬਰ 1519 ਈ.

ਅਪ੍ਰੈਲ 1520 ਈ.

ਅਪ੍ਰੈਲ 1526 ਈ.

**ਇਸਲਾਮ ਧਰਮ ਦੀ ਧਾਰਮਿਕ ਪੁਸਤਕ ਦਾ ਨਾਂ __________ ਹੈ।**

ਬਾਈਬਲ

ਕੁਰਾਨ

ਗੀਤਾ

ਮਹਾਂਭਾਰਤ

**ਮੁਸਲਮਾਨਾਂ ਦੇ ਧਾਰਮਿਕ ਗ੍ਰੰਥ ਕੁਰਾਨ ਵਿੱਚ ਦੱਸੀ ਗਈ ਜੀਵਨ ਜਾਚ ਦੇ ਅਨੁਸਾਰ ਜੀਵਨ ਬਤੀਤ ਕਰਨ ਨੂੰ ਸ਼ਰੀਅਤ ਕਿਹਾ ਜਾਂਦਾ ਹੈ।**

ਸਹੀ

ਗਲਤ

**ਬਾਬਰ ਦਾ ਪੂਰ ਨਾਂ ਜ਼ਹੀਰਉੱਦਦੀਨ ਮੁਹੰਮਦ ਬਾਬਰ ਸੀ।**

ਸਹੀ

ਗਲਤ

**ਬਾਬਰ ਦੀ ਆਤਮ ਕਥਾ ਤੁਜ਼ਕ-ਏ-ਬਾਬਰੀ ਜਾਂ ਬਾਬਰ ਨਾਮਾ ਕਿਸ ਭਾਸ਼ਾ ਵਿੱਚ ਲਿਖੀ ਗਈ?**

ਪੰਜਾਬੀ

ਫਾਰਸੀ

ਤੁਰਕੀ

ਅਰਬੀ

**ਗੁਰੂ ਨਾਨਕ ਦੇਵ ਜੀ ਨੇ 1522 ਈ. ਵਿੱਚ ਰਾਵੀ ਨਦੀ ਦੇ ਕੰਢੇ ___________ ਨਗਰ ਵਸਾਇਆ।**

ਬਿਆਸ

ਗੁਜਰਾਤ

ਡੇਰਾ ਇਸਮਾਈਲ ਖਾਂ

ਕਰਤਾਰਪੁਰ

**ਗੁਰੂ ਨਾਨਕ ਦੇਵ ਜੀ ਦੇ ਜਨਮ ਸਮੇਂ ਪੰਜਾਬ ਦਾ ਸੂਬੇਦਾਰ ਕੌਣ ਸੀ?**

ਦੌਲਤ ਖਾਂ ਲੋਧੀ

ਬਹਿਲੋਲ ਲੋਧੀ

ਤਤਾਰ ਖਾਂ ਲੋਧੀ

ਸਿਕੰਦਰ ਲੋਧੀ

**ਗੁਰੂ ਨਾਨਕ ਦੇਵ ਜੀ ਦੇ ਜਨਮ ਸਮੇਂ ਦਿੱਲੀ ਦਾ ਸੁਲਤਾਨ ਕੌਣ ਸੀ?**

ਸਿਕੰਦਰ ਲੋਧੀ

ਬਹਿਲੋਲ ਲੋਧੀ

ਇਬਰਾਹੀਮ ਲੋਧੀ

ਦੌਲਤ ਖਾਂ ਲੋਧੀ

**ਮੁਸਲਮਾਨਾਂ ਦੇ ਤੀਰਥ ਸਥਾਨ ਮੱਕਾ-ਮਦੀਨਾ ਦੀ ਯਾਤਰਾ ਕਰਨ ਨੂੰ ਹੱਜ ਨਹੀਂ ਕਿਹਾ ਜਾਂਦਾ ਹੈ।**

ਸਹੀ

ਗਲਤ

**ਪੰਜਾਬ ਉੱਤੇ ਅਧਿਕਾਰ ਕਰਨ ਲਈ 1519 ਈ. ਤੋਂ 1526 ਤੱਕ ਇਬਰਾਹੀਮ ਲੋਧੀ, ਦੌਲਤ ਖਾਂ ਲੋਧੀ ਅਤੇ _______ ਵਿਚਕਾਰ ਤ੍ਰਿਕੋਣੀ ਸੰਘਰਸ਼ ਜਾਰੀ ਰਿਹਾ।**

ਅਕਬਰ

ਬਾਬਰ

ਸ਼ੇਰ ਸ਼ਾਹ ਸੂਰੀ

ਸਿਕੰਦਰ

**16ਵੀ ਸਦੀ ਵਿੱਚ __________ ਪੰਜਾਬ ਦਾ ਮੁੱਖ ਧਰਮ ਸੀ।**

ਜੈਨ ਧਰਮ

ਬੁੱਧ ਧਰਮ

ਹਿੰਦੂ ਧਰਮ

ਈਸਾਈ ਧਰਮ

**ਲੋਧੀ ਵੰਸ਼ ਦਾ ਆਖਰੀ ਸ਼ਾਸਕ ਕੌਣ ਸੀ?**

ਬਹਿਲੋਲ ਲੋਧੀ

ਸਿਕੰਦਰ ਲੋਧੀ

ਇਬਰਾਹੀਮ ਲੋਧੀ

**ਵਾਰ ਮਲਹਾਰ, ਵਾਰ ਮਾਝ, ਵਾਰ ਆਸਾ, ਜਪੁਜੀ ਸਾਹਿਬ ਆਦਿ ਬਾਣੀਆਂ ਦੇ ਰਚਨਹਾਰ ਗੁਰੂ ਨਾਨਕ ਦੇਵ ਜੀ ਹਨ।**

ਸਹੀ

ਗਲਤ

https://forms.gle/xx345SCC14kKBNSk7



## ਪਾਠ 3 - ਸਿੱਖ ਧਰਮ ਦਾ ਵਿਕਾਸ (1539 - 1581 ਈ.)

**ਮੁਗਲ ਬਾਦਸ਼ਾਹ ਅਕਬਰ ਕਿਹੜੇ ਗੁਰੂ ਜੀ ਨੂੰ ਮਿਲਣ ਗੋਇੰਦਵਾਲ ਵਿਖੇ ਆਏ?**

ਸ੍ਰੀ ਗੁਰੂ ਅਮਰਦਾਸ ਜੀ

ਸ੍ਰੀ ਗੁਰੂ ਅੰਗਦ ਦੇਵ ਜੀ

ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਅਰਜਨ ਦੇਵ ਜੀ

**ਕਿਹੜੇ ਗੁਰੂ ਜੀ ਨੇ ਗੋਇੰਦਵਾਲ ਵਿੱਚ ਬਾਉਲੀ ਦਾ ਨਿਰਮਾਣ ਸ਼ੁਰੂ ਕਰਵਾਇਆ?**

ਸ੍ਰੀ ਗੁਰੂ ਅੰਗਦ ਦੇਵ ਜੀ

ਸ੍ਰੀ ਗੁਰੂ ਅਮਰਦਾਸ ਜੀ

ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਨਾਨਕ ਦੇਵ ਜੀ

**ਮੰਜੀਦਾਰਾਂ ਦੀ ਕੁੱਲ ਸੰਖਿਆ ਕਿੰਨੀ ਸੀ?**

15

22

25

28

**ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਲਈ ਕਿੱਥੇ ਗਏ?**

ਕੀਰਤਪੁਰ

ਗੋਇੰਦਵਾਲ ਸਾਹਿਬ

ਕਰਤਾਰਪੁਰ

ਖਡੂਰ ਸਾਹਿਬ

**ਸ਼੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਕਿਹੜੇ ਪੁੱਤਰ ਨੂੰ ਗੁਰਗੱਦੀ ਦਿੱਤੀ?**

ਪਿਰਥੀਆ

ਮਹਾਂਦੇਵ

ਅਰਜਨ ਦੇਵ

**ਕਿਸ ਗੁਰੂ ਜੀ ਦਾ ਜਨਮ ਸਰਾਏਨਾਗਾ (ਸ਼੍ਰੀ ਮੁਕਤਸਰ ਸਾਹਿਬ) ਵਿਖੇ ਹੋਇਆ?**

ਗੁਰੂ ਨਾਨਕ ਦੇਵ ਜੀ

ਗੁਰੂ ਅੰਗਦ ਦੇਵ ਜੀ

ਗੁਰੂ ਤੇਗ ਬਹਾਦਰ ਜੀ

ਗੁਰੂ ਹਰਿਗੋਬਿੰਦ ਜੀ

**ਸ਼੍ਰੀ ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਦਾ ਨਾਂ ____________ ਸੀ।**

ਬੀਬੀ ਭਾਨੀ

ਬੀਬੀ ਅਮਰੋ

ਮਾਤਾ ਗੁਜਰੀ

ਮਾਤਾ ਖੀਵੀ

**ਸ਼੍ਰੀ ਗੁਰੂ ਅੰਗਦ ਦੇਵ ਜੀ ਨੇ 1546 ਈ. ਵਿੱਚ ਕਿਹੜੇ ਨਗਰ ਦੀ ਸਥਾਪਨਾ ਕੀਤੀ?**

ਹਜ਼ੂਰ ਸਾਹਿਬ

ਖਡੂਰ ਸਾਹਿਬ

ਗੋਇੰਦਵਾਲ

ਸੁਲਤਾਨਪੁਰ ਲੋਧੀ

**ਗੁਰੂ ਅਮਰਦਾਸ ਜੀ ਸ਼੍ਰੀ ਗੁਰੂ ਅੰਗਦ ਦੇਵ ਜੀ ਨੂੰ ਮਿਲਣ ਲਈ _____________ ਗਏ ਅਤੇ ਉਨ੍ਹਾਂ ਨੂੰ ਆਪਣਾ ਗੁਰੂ ਧਾਰਨ ਕੀਤਾ।**

ਕਰਤਾਰਪੁਰ

ਹਜ਼ੂਰ ਸਾਹਿਬ

ਖਡੂਰ ਸਾਹਿਬ

ਪਾਉਂਟਾ ਸਾਹਿਬ

**ਮੰਜੀ ਪ੍ਰਥਾ ਦਾ ਆਰੰਭ ਕਿਸ ਗੁਰੂ ਦੁਆਰਾ ਕੀਤਾ ਗਿਆ?**

ਗੁਰੂ ਰਾਮਦਾਸ ਜੀ

ਗੁਰੂ ਅਮਰਦਾਸ ਜੀ

ਗੁਰੂ ਅੰਗਦ ਦੇਵ ਜੀ

ਗੁਰੂ ਹਰਿ ਹਾਇ ਜੀ

**_______ ਜੀ ਨੇ ਮਸੰਦ ਪ੍ਰਥਾ ਦਾ ਆਰੰਭ ਕੀਤਾ।**

ਗੁਰੂ ਅਮਰਦਾਸ ਜੀ

ਗੁਰੂ ਗੋਬਿੰਦ ਸਿੰਘ ਜੀ

ਗੁਰੂ ਰਾਮਦਾਸ ਜੀ

ਗੁਰੂ ਅੰਗਦ ਦੇਵ ਜੀ

**ਗੁਰਗੱਦੀ ਦਾ ਪਿਤਾ-ਪੁਰਖੀ ਸਿਧਾਂਤ ਸ਼੍ਰੀ ਗੁਰੂ ਰਾਮਦਾਸ ਜੀ ਨੇ ਚਲਾਇਆ।**

ਸਹੀ

ਗਲਤ

**1574-1581 ਤੱਕ ਦਾ ਗੁਰਗੱਦੀ ਸਮਾਂ ਕਿਹੜੇ ਗੁਰੂ ਸਾਹਿਬ ਨਾਲ ਸੰਬੰਧਤ ਹੈ?**

ਗੁਰੂ ਅੰਗਦ ਦੇਵ ਜੀ

ਗੁਰੂ ਅਮਰਦਾਸ ਜੀ

ਗੁਰੂ ਰਾਮਦਾਸ ਜੀ

ਗੁਰੂ ਅਰਜਨ ਦੇਵ ਜੀ

**ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਵਿੱਚ ਬਾਲਬੋਧ ਲਿਖਿਆ।**

ਸਹੀ

ਗਲਤ

**ਸ਼੍ਰੀ ਗੁਰੂ ਰਾਮਦਾਸ ਜੀ ਦਾ ਮੁੱਢਲਾ ਨਾਂ ਕੀ ਸੀ?**

ਭਾਈ ਲਹਿਣਾ

ਭਾਈ ਲਾਲੋ

ਭਾਈ ਜੇਠਾ

ਭਾਈ ਮਰਦਾਨਾ

**ਭਾਈ ਲਹਿਣਾ ਕਿਸ ਗੁਰੂ ਦਾ ਪਹਿਲਾਂ ਨਾਂ ਸੀ?**

ਗੁਰੂ ਨਾਨਕ ਦੇਵ ਜੀ

ਗੁਰੂ ਅੰਗਦ ਦੇਵ ਜੀ

ਗੁਰੂ ਅਮਰਦਾਸ ਜੀ

ਗੁਰੂ ਰਾਮਦਾਸ ਜੀ

**ਲਾਵਾਂ ਬਾਣੀ ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਸਿੱਧ ਰਚਨਾ ਨਹੀਂ ਹੈ।**

ਸਹੀ

ਗਲਤ

**ਸ੍ਰੀ ਗੁਰੂ ਰਾਮਦਾਸ ਜੀ ਨੇ __________ ਨਗਰ ਦੀ ਸਥਾਪਨਾ ਕੀਤੀ।**

ਰਾਮਦਾਸਪੁਰ (ਅੰਮ੍ਰਿਤਸਰ)

ਕਰਤਾਰਪੁਰ

ਕੀਰਤਪੁਰ

ਨਨਕਾਣਾ ਸਾਹਿਬ

**ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿੱਚ ਬਾਉਲੀ ਦਾ ਨਿਰਮਾਣ ਪੂਰਾ ਕਰਵਾਇਆ।**

ਸਹੀ

ਗਲਤ

https://forms.gle/F8b7WZM5b2ALVmeN8



## ਪਾਠ 4 - ਸ੍ਰੀ ਗੁਰੂ ਅਰਜਨ ਦੇਵ ਜੀ : ਸਿੱਖ ਧਰਮ ਦੇ ਵਿਕਾਸ ਵਿੱਚ ਯੋਗਦਾਨ ਅਤੇ ਉਨ੍ਹਾਂ ਦੀ ਸ਼ਹੀਦੀ

**ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਤਾ ਜੀ ਦਾ ਨਾਂ ______________ ਸੀ।**

ਸਭਰਾਈਂ ਦੇਵੀ
ਬੀਬੀ ਅਮਰੋ
ਬੀਬੀ ਭਾਨੀ
ਬੀਬੀ ਅਨੋਖੀ

**ਸ੍ਰੀ ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਦਾ ਨਾਂ __________ ਸੀ।**

ਮਹਾਂਦੇਵ
ਸ੍ਰੀ ਅਰਜਨ ਦੇਵ
ਪ੍ਰਿਥੀ ਚੰਦ
ਸ੍ਰੀ ਹਰਿਗੋਬਿੰਦ

**ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਜਹਾਂਗੀਰ ਨੇ ਕਿਹੜੇ ਕਿਲੇ ਵਿੱਚ ਕੈਦ ਕੀਤਾ ਸੀ?**

ਲਾਹੌਰ
ਦਿੱਲੀ
ਗਵਾਲੀਅਰ
ਜੈਪੁਰ

**ਜਹਾਂਗੀਰ ਦਾ ਪੁੱਤਰ ਖੁਸਰੋ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਿੱਥੇ ਮਿਲਿਆ?**

ਗੋਇੰਦਵਾਲ
ਹਰਗੋਬਿੰਦਪੁਰ
ਕਰਤਾਰਪੁਰ
ਸੰਤੋਖਸਰ

**ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਦੁਆਰਾ ਕਦੋਂ ਸ਼ਹੀਦ ਕੀਤਾ ਗਿਆ?**

24 ਮਈ 1606 ਈ.
30 ਮਈ 1606 ਈ.
30 ਮਈ 1581 ਈ.
24 ਮਈ 1675 ਈ.

**1590 ਈ. ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ____________ ਨਾਂ ਦਾ ਸਰੋਵਰ ਬਣਾਇਆ।**

ਅੰਮ੍ਰਿਤ
ਤਰਨਤਾਰਨ
ਪੁਸ਼ਕਰ
ਗੋਬਿੰਦ ਸਾਗਰ

**ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰੂਕਾਲ 1581 ਈ. ਤੋਂ 1606 ਈ. ਤੱਕ ਸੀ।**

ਗਲਤ
ਸਹੀ

**ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਸਾਹਿਬ ਜੀ ਨੂੰ ਕਿਸ ਤੋਂ ਲਿਖਵਾਇਆ?**

ਭਾਈ ਮਰਦਾਨਾ
ਸਾਂਈ ਮੀਆਂ ਮੀਰ
ਭਾਈ ਗੁਰਦਾਸ
ਭਾਈ ਲਹਿਣਾ

**ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ 1588 ਈ. ਵਿੱਚ ______________ ਜੀ ਨੇ ਰੱਖੀ।**

ਬਾਬਾ ਬੁੱਲ੍ਹੇ ਸ਼ਾਹ
ਸਾਂਈ ਮੀਆਂ ਮੀਰ
ਸਾਂਈ ਜ਼ਹੂਰ
ਸ਼ੇਖ ਫ਼ਰੀਦ

**ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਕੌਣ ਸਨ?**

ਬਾਬਾ ਬੁੱਢਾ ਜੀ
ਬਾਬਾ ਦਿਆਲ ਸਿੰਘ
ਬਾਬਾ ਗੁਰਦਿੱਤ ਸਿੰਘ
ਭਾਈ ਗੁਰਦਾਸ

**ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦਾ ਸਿਰਤਾਜ ਨਹੀਂ ਕਿਹਾ ਜਾਂਦਾ ਹੈ।**

ਸਹੀ

ਗਲਤ

**1595 ਈ. ਵਿੱਚ ਬਿਆਸ ਨਦੀ ਦੇ ਕੰਢੇ ਹਰਗੋਬਿੰਦਪੁਰ ਨਗਰ ਦੀ ਸਥਾਪਨਾ _______________ ਜੀ ਦੁਆਰਾ ਕੀਤੀ ਗਈ।**

ਗੁਰੂ ਗੋਬਿੰਦ ਸਿੰਘ
ਗੁਰੂ ਨਾਨਕ ਦੇਵ
ਗੁਰੂ ਅਰਜਨ ਦੇਵ
ਗੁਰੂ ਹਰਿਗੋਬਿੰਦ

**ਆਦਿ ਗ੍ਰੰਥ ਸਾਹਿਬ ਦਾ ਸੰਪਾਦਨ ਕਿਸ ਗੁਰੂ ਸਾਹਿਬ ਦੁਆਰਾ ਕੀਤਾ ਗਿਆ?**

ਗੁਰੂ ਅੰਗਦ ਦੇਵ ਜੀ
ਗੁਰੂ ਅਮਰ ਦਾਸ ਜੀ
ਗੁਰੂ ਰਾਮ ਦਾਸ ਜੀ
ਗੁਰੂ ਅਰਜਨ ਦੇਵ ਜੀ

**ਸੰਨ੍ਹ __________ ਈ. ਵਿੱਚ ਹਰਿਮੰਦਰ ਸਾਹਿਬ ਵਿਖੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ।**

1640
1604
1581
1606

**ਪੰਜਾਬ ਦੇ ਕਿਸ ਸ਼ਹਿਰ ਨੂੰ ਈਸ਼ਵਰ ਦਾ ਘਰ ਕਿਹਾ ਜਾਂਦਾ ਹੈ?**

ਗੋਇੰਦਵਾਲ ਸਾਹਿਬ
ਕੀਰਤਪੁਰ
ਕਰਤਾਰਪੁਰ
ਆਨੰਦਪੁਰ ਸਾਹਿਬ

**ਚੰਦੂ ਸ਼ਾਹ ਲਾਹੌਰ ਦਰਬਾਰ ਦਾ ਪ੍ਰਭਾਵਸ਼ਾਲੀ ਪਰੰਤੂ ਹੰਕਾਰੀ ਅਧਿਕਾਰੀ ਸੀ।**

ਗਲਤ
ਸਹੀ

**ਜਹਾਂਗੀਰ ਦੇ ਹੁਕਮਾਂ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ___________ ਈ. ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ।**

30 ਮਈ 1606 ਈ.
30 ਮਈ 1581 ਈ.
30 ਮਈ 1660 ਈ.
30 ਮਈ 1666 ਈ.

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁੱਲ ___________ ਪੰਨੇ ਹਨ।**

1340
1430
1530
1403

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 6 ਗੁਰੂਆਂ, 15 ਭਗਤਾਂ, 11 ਭੱਟਾਂ ਅਤੇ 4 ਸਿੱਖਾਂ ਦੀ ਬਾਣੀ ਦਰਜ ਹੈ।**

ਸਹੀ
ਗਲਤ

**____________ ਜੀ ਨੇ 1606 ਈ. ਵਿੱਚ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖਤ ਸਾਹਿਬ ਦਾ ਨਿਰਮਾਣ ਕਰਵਾਇਆ।**

ਗੁਰੂ ਅਰਜਨ ਦੇਵ
ਗੁਰੂ ਹਰਿਗੋਬਿੰਦ
ਗੁਰੂ ਅਮਰ ਦਾਸ
ਗੁਰੂ ਗੋਬਿੰਦ ਸਿੰਘ

**ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਕਿਹੜੇ ਗੁਰੂ ਨੇ ਧਾਰਨ ਕੀਤੀਆਂ?**

ਗੁਰੂ ਅਰਜਨ ਦੇਵ ਜੀ
ਗੁਰੂ ਅੰਗਦ ਦੇਵ ਜੀ
ਗੁਰੂ ਨਾਨਕ ਦੇਵ ਜੀ
ਗੁਰੂ ਹਰਿਗੋਬਿੰਦ ਜੀ

**ਮੁਗਲ ਬਾਦਸ਼ਾਹ ________ ਨੇ 1675 ਈ. ਵਿੱਚ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ਼ਹੀਦ ਕਰਵਾ ਦਿੱਤਾ ਸੀ।**

ਅਕਬਰ
ਜਹਾਂਗੀਰ
ਔਰੰਗਜ਼ੇਬ
ਸ਼ਾਹਜਹਾਂ

**ਗੁਰੂ ਅਰਜਨ ਦੇਵ ਜੀ ਨੇ ਆਪਣੀ _______ ਯਾਤਰਾ ਦੌਰਾਨ ਡੱਬੀ ਬਾਜ਼ਾਰ ਵਿੱਚ ਇੱਕ ਬਾਉਲੀ ਦਾ ਨਿਰਮਾਣ ਕਰਵਾਇਆ।**

ਪਟਨਾ ਸਾਹਿਬ
ਲਾਹੌਰ
ਪੇਸ਼ਾਵਰ
ਮੁਲਤਾਨ

**ਮਸੰਦ ਪ੍ਰਥਾ ______ ਜੀ ਨੇ ਸ਼ੁਰੂ ਕੀਤੀ ਸੀ ਅਤੇ ਕੁੱਝ ਸਮੇਂ ਬਾਅਦ ਇਸ ਪ੍ਰਥਾ ਵਿੱਚ ਬੁਰਾਈਆਂ ਆ ਜਾਣ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਬੰਦ ਕਰ ਦਿੱਤਾ ਸੀ।**

ਗੁਰੂ ਨਾਨਕ ਦੇਵ
ਗੁਰੂ ਅੰਗਦ ਦੇਵ
ਗੁਰੂ ਅਮਰ ਦਾਸ
ਗੁਰੂ ਰਾਮਦਾਸ

**ਗੁਰੂ ਅਰਜਨ ਦੇਵ ਜੀ ਨੇ 30 ਰਾਗਾਂ ਵਿੱਚ 2218 ਸ਼ਬਦਾਂ ਦੀ ਰਚਨਾ ਕੀਤੀ।**

ਸਹੀ
ਗਲਤ

https://forms.gle/WttNXv2wyshCiHEbA



## ਪਾਠ 5 - ਫਰਾਂਸ ਦੀ ਕ੍ਰਾਂਤੀ

**ਪੁਰਾਣੇ ਰਾਜ ਦੌਰਾਨ ਆਰਥਿਕ ਗਤੀਵਿਧੀਆਂ ਦਾ ਭਾਰ ਕਿਸ ਦੁਆਰਾ ਚੁਕਾਇਆ ਜਾਂਦਾ ਸੀ?**

ਚਰਚ
ਕੇਵਲ ਅਮੀਰ
ਤੀਜਾ ਵਰਗ
ਕੇਵਲ ਰਾਜਾ
**ਆਸਟ੍ਰੀਅਨ ਰਾਜਕੁਮਾਰੀ ਮੇਰੀ ਐਂਟੋਨਿਟੀ ਫਰਾਂਸ ਦੇ ਕਿਸ ਰਾਜੇ ਦੀ ਰਾਣੀ ਸੀ?**
ਲੁਈਸ ਤੀਜਾ
ਲੁਈਸ 14ਵਾਂ
ਲੁਈਸ 15ਵਾਂ
ਲੁਈਸ 16ਵਾਂ
**ਨੈਪੋਲੀਅਨ ਨੇ ਆਪਣੇ ਆਪ ਨੂੰ ਫਰਾਂਸ ਦਾ ਰਾਜਾ ਕਦੋਂ ਬਣਾਇਆ?**
1803 ਈ.
1804 ਈ.
1805 ਈ.
1806 ਈ.
**ਫਰਾਂਸ ਵਿੱਚ ਟੈਨਿਸ ਕੋਰਟ ਸਹੁੰ ਕਦੋਂ ਚੁੱਕੀ ਗਈ?**
14 ਜੁਲਾਈ 1789 ਈ.
20 ਜੂਨ 1789 ਈ.
4 ਅਗਸਤ 1789 ਈ.
5 ਮਈ 1789 ਈ.
**ਫਰਾਂਸ ਦੇ ਵਿਸ਼ੇ ਵਿੱਚ ਸਭਾ (ਕਨਵੈਨਸ਼ਨ) ਕੀ ਸੀ?**
ਇੱਕ ਫਰਾਂਸੀਸੀ ਸਕੂਲ
ਨਵੀਂ ਚੁਣੀ ਪਰਿਸ਼ਦ
ਕਲੱਬ
ਇੱਕ ਔਰਤ ਸਭਾ
**ਮਾਨਟੈਸਕਿਉ ਨੇ ਕਿਹੜੇ ਵਿਚਾਰ ਦਾ ਪ੍ਰਚਾਰ ਕੀਤਾ?**
ਦੈਵੀ ਅਧਿਕਾਰ ਨੂੰ ਚੁਣੌਤੀ
ਸਮਾਜਿਕ ਸਮਝੌਤਾ
ਸ਼ਕਤੀਆਂ ਦੀ ਵੰਡ
ਸ਼ਕਤੀ ਦਾ ਸੰਤੁਲਨ
**ਫਰਾਂਸੀਸੀ ਇਤਿਹਾਸ ਵਿੱਚ ਕਿਸ ਸਮੇਂ ਨੂੰ ਆਤੰਕ ਦੇ ਦੌਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ?**
1792-93 ਈ.
1774-76 ਈ.
1793-94 ਈ.
1804-15 ਈ.
**_______ ਇੱਕ ਸਿਰ ਕਟੱਣ ਵਾਲਾ ਯੰਤਰ ਸੀ, ਜਿਸਦੀ ਵਰਤੋਂ ਫਰਾਂਸੀਸੀਆਂ ਨੇ ਕੀਤੀ ਸੀ।**
ਪਲੁਟਾਇਨ
ਗੁਲੂਟਾਇਨ
ਸਲੋਟਾਇਨ
ਫਲੋਟਾਇਨ
**ਬਿਸਟਾਈਲ ਦਾ ਹਮਲਾ 14 ਜੁਲਾਈ 1789 ਈ. ਵਿੱਚ ਹੋਇਆ ਸੀ।**
ਸਹੀ
ਗਲਤ
**1815 ਈ. ਵਿੱਚ ਵਾਟਰਲੂ ਦੀ ਜੰਗ ਵਿੱਚ __________ ਦੀ ਹਾਰ ਹੋਈ।**
ਅਬਰਾਹਿਮ ਲਿਕੰਨ
ਨੈਪੋਲੀਅਨ ਬੋਨਾਪਾਰਟ
ਮੈਰੀ ਕਿਊਰੀ
ਕਾਰਲ ਮਾਰਕਸ
**ਜੈਕੋਬਿਨ ਕਲੱਬ ਦਾ ਆਗੂ ਮੈਕਸੀਮਿਲਾਨ ਰੋਬਸਪਾਇਰੀ ਨਹੀਂ ਸੀ।**
ਸਹੀ
ਗਲਤ
**ਸੋਸ਼ਲ ਕੰਟਰੈਕਟ ਪੁਸਤਕ ਦਾ ਲੇਖਕ __________ ਹੈ।**
ਲੈਨਿਨ
ਰੂਸੋ
ਕਾਰਲ ਮਾਰਕਸ
ਵਾਲਤੇਅਰ
**ਫਰਾਂਸ ਦੇ ਰਾਸ਼ਟਰੀ ਗੀਤ ਮਾਰਸੀਲਿਸ ਦੀ ਰਚਨਾ ਰੋਜ਼ਰ ਡੀ ਲਾਈਸਲੇ ਨੇ ਕੀਤੀ।**
ਸਹੀ
ਗਲਤ
**ਫਰਾਂਸ ਵਿੱਚ ਗਿਰਜਾਘਰਾਂ ਨੂੰ ਦਿੱਤੇ ਜਾਣ ਵਾਲੇ ਧਾਰਮਿਕ ਕਰ ਦਾ ਨਾਂ ਕੀ ਸੀ?**
ਜ਼ਜੀਆ
ਜ਼ਕਾਤ
ਟਿੱਥੇ
ਟਾਇਲੇ
**ਫਰਾਂਸ ਦੀ ਕ੍ਰਾਂਤੀ ਕਦੋਂ ਹੋਈ?**
1689 ਈ.
1789 ਈ.
1917 ਈ.
1947 ਈ.
**ਫਰਾਂਸ ਵਿੱਚ ਰਾਜ ਨੂੰ ਦਿੱਤੇ ਜਾਣ ਵਾਲੇ ਪ੍ਰਤੱਖ ਕਰ ਦਾ ਨਾਂ ਕੀ ਸੀ?**
ਟਿੱਥੇ
ਜ਼ਕਾਤ
ਟਾਇਲੇ
ਜ਼ਜੀਆ
**ਫਰਾਂਸ ਵਿੱਚ ਕਿਹੜੇ ਵਰਗ ਨੂੰ ਟੈਕਸ ਤੋਂ ਛੋਟ ਸੀ?**
ਪਹਿਲਾ ਵਰਗ
ਦੂਜਾ ਵਰਗ
ਪਹਿਲਾ ਵਰਗ ਅਤੇ ਦੂਜਾ ਵਰਗ
ਤੀਜਾ ਵਰਗ
**ਫਰਾਂਸ ਵਿੱਚ ਰਾਜਾ ਰਾਜਤੰਤਰ ਹੋਣ ਕਾਰਨ ਰਾਜਾ ਆਪਣੇ ਆਪ ਨੂੰ ਰੱਬ ਦਾ ਪ੍ਰਤੀਨਿਧ ਮੰਨਦਾ ਸੀ।**
ਸਹੀ
ਗਲਤ
**ਕਿਸ ਮਹਾਨ ਫਰਾਂਸੀਸੀ ਵਿਦਵਾਨ ਤੇ ਦਾਰਸ਼ਨਿਕ ਨੇ ਰਾਜੇ ਦੇ ਦੈਵੀ ਅਧਿਕਾਰਾਂ ਨੂੰ ਚੁਣੌਤੀ ਦਿੱਤੀ?**
ਮਾਨਟੈਸਕਿਉ

ਵਾਲਤੇਅਰ
ਰੂਸੋ
ਲੈਨਿਨ

**ਲੂਈਸ 16ਵੇਂ ਨੇ ਵਿੱਤੀ ਸੰਕਟ ਨਾਲ ਨਜਿੱਠਣ ਲਈ _____________ ਨੂੰ ਵੱਧ ਕਰ ਲਗਾਉਣ ਦੀ ਪ੍ਰਵਾਨਗੀ ਲੈਣ ਲਈ ਪ੍ਰਤੀਨਿਧ ਸਭਾ ਦੀ ਬੈਠਕ ਬੁਲਾਈ।**
1 ਮਈ 1789 ਈ.
5 ਮਈ 1789 ਈ.
10 ਮਈ 1789 ਈ.
55 ਮਈ 1789 ਈ.

**ਫਰਾਂਸੀਸੀ ਔਰਤਾਂ ਨੂੰ ਵੋਟ ਦਾ ਹੱਕ ਕਦੋਂ ਮਿਲਿਆ?**
1789 ਈ.
1804 ਈ.
1914 ਈ.
1946 ਈ.

**ਨੀਲਾ, ਸਫੈਦ ਅਤੇ ਲਾਲ ਰੰਗ ਫਰਾਂਸ ਦੇ ਰਾਸ਼ਟਰੀ ਰੰਗ ਹਨ।**
ਸਹੀ
ਗਲਤ

**ਟੁੱਟੀਆਂ ਜ਼ੰਜੀਰਾਂ ਦਾ ਅਰਥ ਹੈ**
ਆਜ਼ਾਦੀ ਤੋਂ ਗੁਲਾਮੀ
ਗੁਲਾਮੀ ਤੋਂ ਆਜ਼ਾਦੀ

**ਕਿਸ ਮਹਾਨ ਵਿਦਵਾਨ ਅਤੇ ਦਾਰਸ਼ਨਿਕ ਨੇ ਤਾਨਾਸ਼ਾਹੀ ਤੇ ਜ਼ਾਲਮ ਸ਼ਾਸਕਾਂ ਵਿਰੁੱਧ ਅਵਾਜ਼ ਉਠਾਈ ਤੇ ਇੱਕ ਲੋਕਤੰਤਰ ਰਾਜ ਦੀ ਸਥਾਪਨਾ ਤੇ ਜ਼ੋਰ ਦਿੱਤਾ।**
ਵਾਲਤੇਅਰ
ਰੂਸੋ
ਮਾਨਟੈਸਕਿਉ
ਬੈਂਜਾਮਿਨ ਫਰੈਂਕਲਿਨ










French Revolution -1
French Revolution - 2

**ਨੈਪੋਲੀਅਨ ਬੋਨਾਪਾਰਟ ਨੂੰ ਅੰਗਰੇਜ਼ਾਂ ਨੇ ਦੂਰ ਇੱਕ ਟਾਪੂ ਸੇਂਟ ਹੇਲੀਨਾ ਵਿੱਚ ਕੈਦ ਕਰ ਦਿੱਤਾ ਜਿੱਥੇ 5 ਮਈ 1821 ਈ. ਨੂੰ ਉਸਦੀ ਮੌਤ ਹੋ ਗਈ।**
ਗਲਤ
ਸਹੀ

**ਡਾਇਰੈਕਟਰੀ ਕੀ ਸੀ?**
ਰੋਬਸਪਾਇਰੀ ਦੀ ਮੌਤ ਤੋਂ ਬਾਅਦ 1795 ਤੋਂ 1799 ਈ. ਤੱਕ ਫਰਾਂਸ ਵਿੱਚ ਡਾਇਰੈਕਟਰੀ ਦਾ ਰਾਜ ਰਿਹਾ ਜਿਸ ਦੇ 15 ਮੈਂਬਰ ਸਨ
ਰੋਬਸਪਾਇਰੀ ਦੀ ਮੌਤ ਤੋਂ ਬਾਅਦ 1795 ਤੋਂ 1799 ਈ. ਤੱਕ ਫਰਾਂਸ ਵਿੱਚ ਡਾਇਰੈਕਟਰੀ ਦਾ ਰਾਜ ਰਿਹਾ ਜਿਸ ਦੇ 5 ਮੈਂਬਰ ਸਨ

**_____ ਦੀ ਕ੍ਰਾਂਤੀ ਨੇ ਮਨੁੱਖਤਾ ਨੂੰ ਤਿੰਨ ਨਵੇਂ ਵਿਚਾਰ ਦਿੱਤੇ ਸੁਤੰਤਰਤਾ, ਸਮਾਨਤਾ ਅਤੇ ਭਰਾਤਰੀ ਭਾਵ**
ਰੂਸ
ਭਾਰਤ
ਫਰਾਂਸ
ਜਰਮਨੀ

**________ ਦਾ ਅਰਥ ਹੈ ਉਹ ਪ੍ਰਸ਼ਾਸ਼ਨ ਜੋ ਇੱਕ ਰਾਜੇ ਜਾਂ ਰਾਣੀ ਦੁਆਰਾ ਚਲਾਇਆ ਜਾਂਦਾ ਹੈ ਅਤੇ ਪੀੜ੍ਹੀ ਦਰ ਪੀੜ੍ਹੀ ਚਲਦਾ ਹੈ।**
ਲੋਕਤੰਤਰ (Democracy)
ਗਣਤੰਤਰ (Republic)
ਰਾਜਤੰਤਰ (Monarchy)

https://forms.gle/3hhDNueJpUjstVpG8



## ਪਾਠ 6 - ਰੂਸ ਦੀ ਕ੍ਰਾਂਤੀ

**ਰੂਸੀ ਕ੍ਰਾਂਤੀ ਸਾਲ ___________ ਈ. ਵਿੱਚ ਹੋਈ।**
1971

1789
1917
1947

**ਰੂਸ ਵਿੱਚ ਜ਼ਾਰਸ਼ਾਹੀ ਦੀ ਸ਼ੁਰੂਆਤ ___________ ਈ. ਵਿੱਚ ਹੋਈ।**

1574
1804
1647
1547

**ਜ਼ਾਰ ਦਾ ਸ਼ਾਬਦਿਕ ਅਰਥ ਹੈ**

ਪੇਂਡੂ ਸ਼ਾਸਨ
ਸ਼ਹਿਰ ਸ਼ਾਸਨ
ਸਰਵ-ਉੱਚ ਸ਼ਾਸਨ
ਵਿਦੇਸ਼ੀ ਸ਼ਾਸਨ

**ਰੂਸ ਦੀ ਕ੍ਰਾਂਤੀ ਤੋਂ ਪਹਿਲਾਂ ਇਹ ਦੇਸ਼ ਖੇਤੀਬਾੜੀ ਤੇ ਆਧਾਰਿਤ ਇੱਕ ਉੱਨਤ ਦੇਸ਼ ਸੀ।**

ਸਹੀ
ਗਲਤ

**ਹੇਠ ਲਿਖਿਆਂ ਵਿਚੋਂ ਕਿਹੜਾ ਤੱਥ ਸਮਾਜਵਾਦ ਦੀ ਵਿਸ਼ੇਸ਼ਤਾ ਨਹੀਂ ਹੈ?**

ਸਮਾਜਵਾਦ ਇੱਕ ਵਿਚਾਰਧਾਰਾ ਹੈ ਜਿਸਦਾ ਅਰਥ ਹੈ ਕਿ ਉਤਪਾਦਨ ਅਤੇ ਵੰਡ ਦੇ ਸਾਧਨਾਂ ਤੇ ਸਰਕਾਰ ਜਾਂ ਸਮੂਹਾਂ ਦੀ ਮਲਕੀਅਤ ਹੋਣਾ
ਆਮਦਨ ਦੀ ਸਮਾਨ ਵੰਡ ਹੋਣਾ
ਉਤਪਾਦਨ ਦੇ ਸਾਧਨ ਰਾਜ ਦੇ ਨਿਯੰਤਰਣ ਵਿੱਚ ਹੋਣੇ ਚਾਹੀਦੇ ਹਨ
ਸੰਪਤੀ ਤੇ ਆਮਦਨ ਦੇ ਆਧਾਰ ਤੇ ਸਮਾਜ ਵਿੱਚ ਦਰਜਾਬੰਦੀ ਹੁੰਦੀ ਹੈ

**ਰੂਸ ਨੂੰ ਇੱਕ ਤਾਕਤਵਰ ਦੇਸ਼ ਬਣਾਉਣ ਦੇ ਉਦੇਸ਼ ਨਾਲ ਜ਼ਾਰ ਨੇ 19ਵੀਂ ਸਦੀ ਦੇ ਅੰਤ ਵਿੱਚ ਤੇਜ਼ੀ ਨਾਲ ਉਦਯੋਗੀਕਰਨ ਸ਼ੁਰੂ ਕਰ ਦਿੱਤਾ।**

ਸਹੀ
ਗਲਤ

**1905 ਈ. ਦੇ ਯੁੱਧ ਵਿੱਚ ਰੂਸ ਕਿਹੜੇ ਦੇਸ਼ ਤੋਂ ਹਾਰਿਆ?**

ਚੀਨ
ਭਾਰਤ
ਜਾਪਾਨ
ਅਮਰੀਕਾ

**1905 ਈ. ਵਿੱਚ ਹੋਣ ਵਾਲੀ ਰੂਸ ਦੀ ਕ੍ਰਾਂਤੀ ਦਾ ਮੁੱਖ ਕਾਰਨ ਜ਼ਾਰ ਨੂੰ ਆਪਣੀਆਂ ਮੰਗਾਂ ਦਾ ਚਾਰਟਰ ਦੇਣ ਲਈ ਜਾਂਦੇ ਹੋਏ ਮਜ਼ਦੂਰਾਂ ਤੇ ਗੋਲੀ ਚਲਾਉਣਾ ਸੀ।**

ਸਹੀ
ਗਲਤ

**ਰੂਸ ਦੀ ਕ੍ਰਾਂਤੀ ਦੀ ਮਹੱਤਤਾ ਸੰਬੰਧੀ ਕਿਹੜਾ ਤੱਥ ਸਹੀ ਨਹੀਂ ਹੈ?**

ਸੰਸਾਰ ਵਿਚ ਪਹਿਲੀ ਵਾਰ ਕਿਸੇ ਦੇਸ਼ ਵਿਚ ਕਿਰਤੀ-ਕਿਸਾਨਾਂ ਦਾ ਸਮਾਜਵਾਦੀ ਪ੍ਰਬੰਧ ਕਾਇਮ ਹੋਇਆ
ਸਮਾਜਵਾਦੀ ਪ੍ਰਬੰਧ ਅਧੀਨ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਦਾ ਮੁਕੰਮਲ ਖ਼ਾਤਮਾ
ਹਰ ਇਕ ਲਈ ਕੰਮ ਕਰਨਾ ਲਾਜ਼ਮੀ ਨਹੀਂ
ਅਮੀਰ-ਗ਼ਰੀਬ ਦਾ ਪਾੜਾ ਖ਼ਤਮ ਅਤੇ ਸਭ ਲੋਕਾਂ ਦੇ ਬਰਾਬਰ ਹੱਕ। ਜੰਗਾਂ ਦੀ ਥਾਂ ਅਮਨ ਅਤੇ ਲੋਕ ਪੱਖੀ ਵਿਕਾਸ ਨੂੰ ਪਹਿਲ

**ਰੂਸ ਵਿੱਚ ਆਮ ਲੋਕ ਜ਼ਾਰ ਦੀ ਤਾਨਾਸ਼ਾਹੀ ਤੋਂ ਖੁਸ਼ ਸਨ।**

ਸਹੀ
ਗਲਤ

**ਜ਼ਾਰ ਨੇ ਲੋਕਾਂ ਨੂੰ ਲੋਕਤੰਤਰੀ ਅਤੇ ਨਾਗਰਿਕ ਅਧਿਕਾਰਾਂ ਤੋਂ ਵਾਂਝੇ ਰੱਖਿਆ।**

ਗਲਤ
ਸਹੀ

**ਲੈਨਿਨ ਦੀ ਲਿਖਤ ਅਨੁਸਾਰ, '1917 ਦੇ ਇਨਕਲਾਬ ਤੋਂ ਪਹਿਲਾਂ, ਰੂਸ, ਪੈਦਾਵਾਰ ਦੇ ਸਾਧਨਾਂ ਦੇ ਪੱਖੋਂ ਪਛੜਿਆ ਹੋਣ ਕਰਕੇ ਗ਼ਰੀਬੀ-ਭੰਨਿਆ ਅਤੇ ਅਰਧ-ਜਾਂਗਲੀ, ਬਰਤਾਨੀਆ ਨਾਲੋਂ ਚਾਰ ਗੁਣਾ, ਜਰਮਨੀ ਨਾਲੋਂ ਪੰਜ ਗੁਣਾ ਅਤੇ ਅਮਰੀਕਾ ਨਾਲੋਂ ਦਸ ਗੁਣਾ ਕਮਜ਼ੋਰ ਦੇਸ਼ ਸੀ।'**

ਸਹੀ
ਗਲਤ

**ਜ਼ਾਰ ਅਲੈਗਜ਼ੈਂਡਰ ਦੂਜਾ ਅਤੇ ਜ਼ਾਰ ਨਿਕੋਲਸ ਦੂਜਾ ਦੇ ਰਾਜ ਵਿੱਚ ਸੁਧਾਰਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ ਸੀ।**

ਗਲਤ
ਸਹੀ

**ਮਜਦੂਰਾਂ ਦਾ ਰੋਸ ਵੀ ਕ੍ਰਾਂਤੀ ਦਾ ਇੱਕ ਕਾਰਨ ਸੀ। ਰੂਸ ਵਿੱਚ ਉਦਯੋਗੀਕਰਨ ਦੇ ਕਾਰਨ ਵੱਡੀ ਗਿਣਤੀ ਵਿੱਚ ਮਜਦੂਰ ਨਗਰਾਂ ਵਿੱਚ ਇਕੱਠੇ ਹੋ ਗਏ ਸਨ। ਉਨ੍ਹਾਂ ਦਾ ਜੀਵਨ ਅਸੁਰਖਿਅਤ ਅਤੇ ਤਰਸਯੋਗ ਸੀ।**

ਸਹੀ
ਗਲਤ

**ਜ਼ਾਰ ਨਿਕੋਲਸ ਦੂਜੇ ਦੇ ਅਕਤੂਬਰ ਘੋਸ਼ਣਾ ਪੱਤਰ ਰਿਆਇਤਾਂ ਸੰਬੰਧੀ ਕਿਹੜਾ ਤੱਥ ਗਲਤ ਹੈ?**

ਡੂੰਮਾ (ਸੰਸਦ) ਦੀ ਚੋਣ
ਪਰੈਸ ਅਤੇ ਸਗੰਠਨ ਬਣਾਉਣ ਤੇ ਪਾਬੰਦੀ
ਮਜ਼ਦੂਰਾਂ ਦੀ ਤਨਖਾਹਾਂ ਵਿੱਚ ਵਾਧਾ
ਮੁਕਤੀ-ਭੁਗਤਾਨ ਨੂੰ ਰੱਦ ਕਰਨਾ

**________ ਇੱਕ ਮਹਾਨ ਸਮਾਜ ਸੁਧਾਰਕ, ਮਹਾਨ ਜਰਮਨ ਦਾਰਸ਼ਨਿਕ, ਸਮਾਜ ਵਿਗਿਆਨੀ ਅਤੇ ਇਨਕਲਾਬੀ ਕਮਿਊਨਿਸਟ ਅਤੇ ਸਮਾਜਵਾਦੀ ਵਿਚਾਰਧਾਰਾ ਦੇ ਪਿਤਾਮਾ ਸਨ।**

ਲੈਨਿਨ
ਟਰਾਸਕੀ
ਕਾਰਲ ਮਾਰਕਸ
ਵਾਲਤੇਅਰ

**ਦਾਸ ਕੈਪੀਟਲ ਦੇ ਲੇਖਕ ਕੌਣ ਸਨ?**

ਰੂਸੋ
ਲੈਨਿਨ
ਕਾਰਲ ਮਾਰਕਸ
ਮਹਾਤਮਾ ਗਾਂਧੀ

**ਰੂਸ ਦੀ ਕ੍ਰਾਂਤੀ ਦੁਆਰਾ ਸਮਾਜ ਦੇ ਪੁਨਰਗਠਨ ਲਈ ਕਿਹੜਾ ਵਿਚਾਰ ਸਭ ਤੋਂ ਮਹੱਤਵਪੂਰਨ ਹੈ?**
ਸਾਮਰਾਜਵਾਦ
ਨਿਰਕੁੰਸ਼ਵਾਦ
ਸਮਾਜਵਾਦ
ਰਾਜਤੰਤਰ

**ਲੈਨਿਨ ਨੂੰ ਕਾਰਲ ਮਾਰਕਸ ਤੋਂ ਬਾਅਦ ਸਮਾਜਵਾਦੀ ਅੰਦੋਲਨ ਦਾ ਸਭ ਤੋਂ ਮਹਾਨ ਨੇਤਾ ਮੰਨਿਆ ਜਾਂਦਾ ਹੈ।**
ਸਹੀ
ਗਲਤ

**ਡੂੰਮਾ ਸ਼ਬਦ ਰੂਸੀ ਭਾਸ਼ਾ ਦਾ ਹੈ ਜਿਸ ਦਾ ਅਰਥ ਹੈ ______________।**
ਖੇਡਣਾ
ਪੜ੍ਹਨਾ
ਸੋਚਣਾ
ਗਾਉਣਾ

**ਰੂਸ ਦੀ ਕ੍ਰਾਂਤੀ ਦੌਰਾਨ ਬੋਲਸ਼ਵਿਕਾਂ ਦੀ ਅਗਵਾਈ ਕਿਸ ਨੇ ਕੀਤੀ?**
ਕਾਰਲ ਮਾਰਕਸ
ਟਰਾਸਕੀ
ਲੈਨਿਨ
ਰੂਸੋ

**ਮੈਨਸ਼ਵਿਕ ਸਮੂਹ ਦਾ ਨੇਤਾ ਕੌਣ ਸੀ?**
ਟਰਾਸਕੀ
ਲੈਨਿਨ
ਜ਼ਾਰ ਨਿਕੋਲਸ ਦੂਜਾ
ਰੂਸੋ

**1917 ਈ. ਵਿੱਚ ਰੂਸੀ ਕ੍ਰਾਂਤੀ ਦੀ ਸ਼ੁਰੂਆਤ ਕਿੱਥੇ ਹੋਈ?**
ਮਾਸਕੋ
ਪੈਟਰੋਗ੍ਰੇਡ
ਡਬਲਿਨ
ਮੈਲਬੋਰਨ

**1917 ਈ. ਦੀ ਰੂਸੀ ਕ੍ਰਾਂਤੀ ਨੂੰ ਬੋਲਸ਼ਵਿਕ ਕ੍ਰਾਂਤੀ ਜਾਂ ਸੰਸਾਰ ਦੀ ਪਹਿਲੀ ਸਮਾਜਵਾਦੀ ਕ੍ਰਾਂਤੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।**
ਸਹੀ
ਗਲਤ

**ਰੂਸੀ ਸਾਮਰਾਜ ਦੇ ਪ੍ਰਧਾਨ ਮੰਤਰੀ ਪੀਟਰ ਸਟਾਲਪਿਨ ਦਾ 1911 ਈ. ਵਿੱਚ ਕਤਲ ਕਰ ਦਿੱਤਾ ਗਿਆ।**
ਗਲਤ
ਸਹੀ

**_________ ਦਾ ਅਰਥ ਹੈ ਪਰਿਸ਼ਦ ਜਾਂ ਸਥਾਨਕ ਪੱਧਰ ਦੇ ਸ਼ਾਸਨ ਚਲਾਉਣ ਵਾਲੀ ਇਕਾਈ।**
ਕੌਮੀਅਤ
ਸੋਵੀਅਤ

**ਜੂਲੀਅਨ ਕੈਲੰਡਰ ਗਰੀਗੋਰੀਆਈ ਕੈਲੰਡਰ ਤੋਂ ___________ ਦਿਨ ਪਿੱਛੇ ਸੀ।**
23
7
13
10

**ਕਿਹੜੇ ਦੇਸ਼ ਨੇ ਆਪਣੇ ਆਪ ਨੂੰ ਪਹਿਲੇ ਵਿਸ਼ਵ ਯੁੱਧ ਵਿੱਚੋਂ ਬਾਹਰ ਕੱਢ ਲਿਆ ਅਤੇ ਜਰਮਨੀ ਨਾਲ ਸੰਧੀ ਕਰ ਲਈ?**
ਚੀਨ
ਜਾਪਾਨ
ਰੂਸ
ਫਰਾਂਸ

**ਬੋਲਸ਼ਵਿਕਾਂ ਨੇ ਰੂਸੀ ਸਾਮਰਾਜ ਦੇ ਵੱਖ-2 ਹਿੱਸਿਆਂ ਨੂੰ ਇਕੱਠਾ ਕਰਕੇ ਦਸੰਬਰ 1922 ਈ. ਵਿੱਚ ਸੋਵੀਅਤ ਸੰਘ ਦੀ ਸਥਾਪਨਾ ਕੀਤੀ।**
ਸਹੀ
ਗਲਤ

**ਲੈਨਿਨ ਦੇ ਅਪ੍ਰੈਲ ਮਤੇ ਵਿੱਚ ਕਿਹੜਾ ਕਥਨ ਸ਼ਾਮਲ ਨਹੀਂ ਸੀ?**
ਆਰਜ਼ੀ ਸਰਕਾਰ ਨੂੰ ਸਮਰਥਨ ਦੇਣਾ ਬੰਦ ਕਰਨਾ
ਸੋਵੀਅਤਾਂ ਨੂੰ ਸੱਤਾ ਦੇਣਾ
ਯੁੱਧ ਤੋਂ ਰੂਸ ਨੂੰ ਅਲੱਗ ਕਰਨਾ
ਦੇਸ਼ ਵਿੱਚ ਤਾਨਾਸ਼ਾਹ ਸ਼ਾਸਨ ਕਾਇਮ ਰੱਖਣਾ

**ਬੋਲਸ਼ਵਿਕਾਂ ਵੱਲੋਂ ਦਿੱਤੇ ਜਾਣ ਵਾਲੇ ਸ਼ਾਂਤੀ, ਰੋਟੀ ਅਤੇ ਜ਼ਮੀਨ ਦੇ ਵਿਕਲਪ ਲੋਕਾਂ ਨੂੰ ਆਪਣੇ ਵੱਲ ਖਿੱਚਣ ਲੱਗੇ।**
ਗਲਤ
ਸਹੀ

**ਸੰਸਾਰ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਕਿ ਰੂਸ ਦੀ ਕ੍ਰਾਂਤੀ ਤੋਂ ਬਾਅਦ ਸਿਰਫ 14 ਸਾਲਾਂ ਵਿਚ ਹੀ ਰੂਸ 'ਚੋਂ ਬੇਰੁਜ਼ਗਾਰੀ ਖ਼ਤਮ ਹੋ ਗਈ ਅਤੇ ਹਰੇਕ ਮਨੁੱਖ ਨੂੰ ਰੁਜ਼ਗਾਰ ਮਿਲ ਗਿਆ ਸੀ।**
ਸਹੀ
ਗਲਤ

https://forms.gle/FacBBXYEDU5PtSSv5

## ਪਾਠ 7 - ਵਣ-ਸਮਾਜ ਅਤੇ ਬਸਤੀਵਾਦ

**ਵਣ ਸਮਾਜ ਤੋਂ ਭਾਵ ਉਨ੍ਹਾਂ ਲੋਕਾਂ ਤੋਂ ਹੈ ਜਿਹੜੇ ਵਣਾਂ ਦੇ ਆਲੇ-ਦੁਆਲੇ ਰਹਿੰਦੇ ਹਨ ਅਤੇ ਆਪਣੀ ਰੋਜ਼ੀ ਰੋਟੀ ਲਈ ਜ਼ਿਆਦਾਤਰ ਵਣਾਂ ਤੇ ਨਿਰਭਰ ਰਹਿੰਦੇ ਹਨ।**
ਸਹੀ
ਗਲਤ



**ਕਿਸੇ ਸ਼ਕਤੀਸ਼ਾਲੀ ਦੇਸ਼ ਦੁਆਰਾ ਆਪਣੇ ਹਿੱਤਾਂ ਦੀ ਪੂਰਤੀ ਲਈ ਕਿਸੇ ਕਮਜ਼ੋਰ ਅਤੇ ਕੁਦਰਤੀ ਸਾਧਨਾਂ ਨਾਲ ਭਰਪੂਰ ਦੇਸ ਦੇ ਸਾਧਨਾਂ ਦਾ ਬਲਪੂਰਵਕ ਪ੍ਰਯੋਗ __________ ਕਹਾਉਂਦਾ ਹੈ।**
ਸਮਾਜਵਾਦ
ਬਸਤੀਵਾਦ
ਉਦਾਰਵਾਦ
**ਯੂਰਪ ਦੀ ਉਦਯੋਗਿਕ ਕ੍ਰਾਂਤੀ ਤੋਂ ਪਹਿਲਾਂ ਵਣਾਂ ਚ ਰਹਿਣ ਵਾਲੇ ਪੂਰਨ ਤੌਰ ਤੇ ਇਨ੍ਹਾਂ ਉੱਪਰ ਹੀ ਨਿਰਭਰ ਸਨ। ਉਨ੍ਹਾਂ ਦਾ ਬਾਹਰਲੀ ਦੁਨੀਆਂ ਨਾਲ ਬਹੁਤ ਸੰਬੰਧ ਨਹੀਂ ਹੁੰਦਾ ਸੀ। ਉਹ ਆਪਣਾ ਗੁਜ਼ਾਰਾ ਵਣਾਂ ਤੋਂ ਹੀ ਕਰਦੇ ਸਨ।**
ਗਲਤ
ਸਹੀ
**ਬਸਤੀਵਾਦ ਅਧੀਨ ਵਣਾਂ ਦੀ ਕਟਾਈ ਲਈ ਕਿਹੜਾ ਕਾਰਨ ਦਰੁਸਤ ਨਹੀਂ ਹੈ?**
ਖੇਤੀ ਲਈ ਭੂਮੀ ਦੀ ਲੋੜ
ਰੇਲਵੇ ਦਾ ਵਿਸਥਾਰ
ਸਮੁੰਦਰੀ ਜਹਾਜ਼ ਬਣਾਉਣ ਲਈ ਲੱਕੜ ਦੀ ਜ਼ਰੂਰਤ
ਸਮੁੰਦਰ ਵਿੱਚ ਜੀਵ-ਜੰਤੂ ਛੱਡਣ ਲਈ
ਵਪਾਰਕ ਫਸਲਾਂ ਦੀ ਖੇਤੀ
**ਭਾਰਤ ਵਿੱਚ ਸਮੁੰਦਰੀ ਜਹਾਜ਼ਾਂ ਲਈ ਕਿਹੜੇ ਰੁੱਖ ਦੀ ਲੱਕੜ ਸਭ ਤੋਂ ਵਧੀਆ ਮੰਨੀ ਜਾਂਦੀ ਹੈ?**
ਕਿੱਕਰ
ਟਾਹਲੀ
ਓਕ
ਸਾਗਵਾਨ
**ਵਣ ਅਤੇ ਜਲ ਮਨੁੱਖ ਦੇ ਲਈ ਮਹੱਤਵਪੂਰਨ ਸਾਧਨ ਨਹੀਂ ਹਨ।**
ਸਹੀ
ਗਲਤ
**ਯੂਰਪ ਵਿੱਚ _______ ਦੇ ਦਰੱਖਤ ਦੀ ਲਕੜੀ ਤੋਂ ਸਮੁੰਦਰੀ ਜਹਾਜ਼ ਬਣਾਏ ਜਾਂਦੇ ਸਨ।**
ਸਾਗਵਾਨ
ਪਿੱਪਲ
ਓਕ
ਸਫੈਦਾ
**ਇੱਕ ਕਿਲੋਮੀਟਰ ਰੇਲਵੇ ਪਟੱੜੀ ਲਈ ____________ਸਲੀਪਰਜ਼ ਦੀ ਲੋੜ ਪੈਂਦੀ ਸੀ।**
375
450
500
575
**ਭਾਰਤ ਦੀ ਆਧੁਨਿਕ ਬਾਗਬਾਨੀ ਦਾ ਮੋਢੀ ਕਿਸ ਨੂੰ ਮੰਨਿਆ ਜਾਂਦਾ ਹੈ?**
ਡਾਇਟ੍ਰਿਚ ਬ੍ਰੈਂਡਿਸ
ਲਾਰਡ ਡਲਹੌਜ਼ੀ
ਕੈਪਟਨ ਵਾਟਸਨ
ਲਾਰਡ ਹਾਰਡਿੰਗ
**ਉਦਯੋਗਿਕ ਕ੍ਰਾਂਤੀ ਕਿਸ ਮਹਾਂਦੀਪ ਤੋਂ ਸ਼ੁਰੂ ਹੋਈ?**
ਏਸ਼ੀਆ
ਯੂਰਪ
ਆਸਟ੍ਰੇਲੀਆ
ਉੱਤਰੀ ਅਮਰੀਕਾ
**ਮੁੰਡਾ ਅੰਦੋਲਨ ਕਿਹੜੇ ਇਲਾਕੇ ਵਿੱਚ ਸ਼ੁਰੂ ਹੋਇਆ?**
ਰਾਜਸਥਾਨ
ਛੋਟਾ ਨਾਗਪੁਰ
ਮਦਰਾਸ
ਪੰਜਾਬ
**ਕਲੋਨਿਅਲਇਜ਼ਮ ਸ਼ਬਦ ਲਾਤੀਨੀ ਭਾਸ਼ਾ ਦੇ ਸ਼ਬਦ ______ ਤੋਂ ਬਣਿਆ ਹੈ?**
ਕੋਲੋਨੀਆ
ਪੋਲੋਨੀਆ
ਕੇਲਾਨੀਆ
ਕੱਲੇਨੀਆ
**ਕਿਸ ਪ੍ਰਾਚੀਨ ਭਾਰਤੀ ਰਾਜੇ ਨੇ ਜੀਵ ਹੱਤਿਆ ਤੇ ਪਾਬੰਦੀ ਲਗਾਈ ਸੀ?**
ਪ੍ਰਿਥਵੀ ਰਾਜ ਚੌਹਾਨ
ਸਮਰਾਟ ਅਸ਼ੋਕ
ਸਮਰਾਟ ਅਕਬਰ
ਸਮਰਾਟ ਸਿਕੰਦਰ
**___________ ਨੂੰ ਖੇਤੀਬਾੜੀ ਦਾ ਰਵਾਇਤੀ ਢੰਗ ਮੰਨਿਆ ਜਾਂਦਾ ਸੀ।**
ਖੁਸ਼ਕ ਖੇਤੀ
ਝੂਮ ਖੇਤੀ ਜਾਂ ਬਦਲਵੀਂ ਖੇਤੀ
ਵਪਾਰਕ ਖੇਤੀ
ਵਿਸ਼ਾਲ ਖੇਤੀ
**ਬਿਰਸਾ ਮੁੰਡਾ ਦਾ ਜਨਮ ਵਰਤਮਾਨ ਭਾਰਤ ਦੇ ਕਿਸ ਰਾਜ ਵਿੱਚ ਹੋਇਆ?**
ਮਹਾਂਰਾਸ਼ਟਰ
ਬਿਹਾਰ
ਝਾਰਖੰਡ
ਆਸਾਮ
**ਇੰਪੀਰੀਅਲ ਵਣ ਖੋਜ ਸੰਸਥਾ ਕਿੱਥੇ ਹੈ?**
ਯਮੁਨਾਨਗਰ
ਜਾਮਨਗਰ
ਦੇਹਰਾਦੂਨ
ਗਾਂਧੀਨਗਰ
**ਬਿਰਸਾ ਮੁੰਡਾ ਨੂੰ 8 ਅਗਸਤ 1895 ਈ. ਨੂੰ ਚਲਕਟ ਸਥਾਨ ਤੋਂ ਗ੍ਰਿਫਤਾਰ ਕੀਤਾ ਗਿਆ।**
ਸਹੀ
ਗਲਤ
**ਕਪਾਹ, ਪਟਸਨ, ਚਾਹ, ਕੌਫੀ, ਰਬੜ ਅਤੇ ਕਣਕ ਨੂੰ _____________ ਕਿਹਾ ਜਾਂਦਾ ਹੈ।**
ਪੇਅ ਫਸਲਾਂ
ਵਪਾਰਕ ਫਸਲਾਂ
ਰੇਸ਼ੇਦਾਰ ਫਸਲਾਂ
ਅਨਾਜ ਫਸਲਾਂ

**ਜੋਧਪੁਰ ਦੇ ਰਾਜੇ ਨੂੰ ਕਿਸ ਭਾਈਚਾਰੇ ਦੇ ਲੋਕਾਂ ਨੇ ਕੁਰਬਾਨੀ ਦੇ ਕੇ ਰੁੱਖਾਂ ਦੀ ਕਟਾਈ ਤੋਂ ਰੋਕਿਆ?**
ਰਾਜਪੂਤ ਭਾਈਚਾਰਾ
ਅਗਰਵਾਲ ਭਾਈਚਾਰਾ
ਬਿਸ਼ਨੋਈ ਭਾਈਚਾਰਾ
ਸੈਣੀ ਭਾਈਚਾਰਾ
**ਬਿਰਸਾ ਮੁੰਡਾ ਨੇ ਅਬੂਆਂ ਦੇਸ਼ ਮੇਂ ਅਬੂਆਂ ਰਾਜ ਦਾ ਨਾਅਰਾ ਦੇ ਕੇ ਅੰਗਰੇਜ਼ਾਂ ਦੇ ਖਿਲਾਫ਼ ਸੰਘਰਸ਼ ਦਾ ਬਿਗਲ ਵਜਾ ਦਿੱਤਾ।**
ਸਹੀ
ਗਲਤ
https://forms.gle/6q2Q4XCXgQcrE65M8



## ਪਾਠ 8 - ਪਹਿਰਾਵੇ ਦਾ ਸਮਾਜਿਕ ਇਤਿਹਾਸ

**ਸੂਤੀ ਕਪੜਾ ਕਿਸ ਤੋਂ ਬਣਦਾ ਹੈ?**
ਉੱਨ
ਰੇਸ਼ਮ
ਕਪਾਹ
ਕਣਕ
**ਬਣਾਉਟੀ ਰੇਸ਼ੇ ਦਾ ਵਿਚਾਰ ਸਭ ਤੋਂ ਪਹਿਲਾਂ ਕਿਹੜੇ ਵਿਗਿਆਨੀ ਨੂੰ ਆਇਆ?**
ਮੈਰੀ ਕਿਊਰੀ
ਰਾਬਰਟ ਹੁੱਕ
ਲੂਈਸ ਸੁਬਾਬ
ਲਾਰਡ ਕਰਜ਼ਨ
**ਕਿਹੜੀ ਸਦੀ ਵਿੱਚ ਯੂਰਪ ਦੇ ਲੋਕ ਆਪਣੇ ਸਮਾਜਿਕ ਰੁਤਬੇ, ਵਰਗ ਜਾਂ ਲਿੰਗ ਦੇ ਅਨੁਸਾਰ ਕਪੜੇ ਪਹਿਣਦੇ ਸਨ?**
15ਵੀਂ
16ਵੀਂ
17ਵੀਂ
18ਵੀਂ
**ਕਿਹੜੇ ਵਪਾਰੀਆਂ ਨੇ ਭਾਰਤ ਦੀ ਛੀਂਟ ਦਾ ਆਯਾਤ ਸ਼ੁਰੂ ਕੀਤਾ ?**
ਚੀਨ
ਯੂਰਪੀਨ
ਅਮੇਰਕਿਨ
ਪੁਰਤਗਾਲੀ
**ਪੁਰਾਤੱਤਵ ਵਿਗਿਆਨੀਆਂ ਨੂੰ ਕੋਸਤੇਨਕੀ (ਰੂਸ) ਦੇ ਨੇੜੇ ਹਾਥੀ ਦੰਦ ਦੀਆਂ ਬਣੀਆਂ ਹੋਈਆਂ ਸੂਈਆਂ ਪ੍ਰਾਪਤ ਹੋਈਆਂ ਹਨ। ਜਿਸ ਤੋਂ ਪਤਾ ਲੱਗਦਾ ਹੈ ਕਿ ਹਜ਼ਾਰਾ ਸਾਲ ਪਹਿਲਾਂ ਤੋਂ ਹੀ ਹੱਥ ਨਾਲ ਕੱਪੜੇ ਸਿਉਣ ਦਾ ਰਿਵਾਜ਼ ਸ਼ੁਰੂ ਹੋਇਆ।**
ਸਹੀ
ਗਲਤ
**ਰੇਸ਼ਮ ਦਾ ਕੀੜਾ ਆਮ ਤੌਰ ਤੇ ________ ਦੇ ਦਰਖੱਤਾਂ ਉੱਤੇ ਪਾਲਿਆ ਜਾਂਦਾ ਹੈ।**
ਪਿੱਪਲ
ਜਾਮਣ
ਅਮਰੂਦ
ਸ਼ਹਿਤੂਤ
**_____ ਕਪੜਿਆਂ ਦੇ ਅਵਸ਼ੇਸ਼ ਮਿਸਰ, ਬੇਬੀਲੋਨ ਅਤੇ ਸਿੰਧੂ ਘਾਟੀ ਦੀ ਸਭਿੱਅਤਾ ਤੋਂ ਮਿਲੇ ਹਨ।**
ਊਨੀ
ਸੂਤੀ
ਰੇਸ਼ਮੀ
**ਸਵਦੇਸ਼ੀ ਅੰਦੋਲਨ _______ ਈ. ਵਿੱਚ ਸ਼ੁਰੂ ਹੋਇਆ।**
1850
1905
1950
1971
**ਮੈਰੀਨੋ ਭੇਡ ਦੀ ਉੱਨ ਸਭ ਤੋਂ ਵਧੀਆ ਹੁੰਦੀ ਹੈ।**
ਸਹੀ
ਗਲਤ
**ਕਿਸ ਦੇਸ਼ ਦੀਆਂ ਇਸਤਰੀਆਂ ਨੇ ਸਭ ਤੋਂ ਪਹਿਲਾਂ ਪਹਿਰਾਵੇ ਦੀ ਆਜ਼ਾਦੀ ਸੰਬੰਧੀ ਆਵਾਜ਼ ਉਠਾਈ?**
ਭਾਰਤ
ਜਰਮਨੀ
ਕਾਂਗੋ
ਫਰਾਂਸ
**ਉਦਯੋਗਿਕ ਕ੍ਰਾਂਤੀ ਤੋਂ ਪਹਿਲਾਂ ਇੰਗਲੈਂਡ ਕਿਸ ਦੇਸ਼ ਤੋਂ ਸੂਤੀ ਕਪੜੇ ਦਾ ਆਯਾਤ ਕਰਦਾ ਸੀ?**
ਚੀਨ
ਜਾਪਾਨ
ਭਾਰਤ
ਸ਼੍ਰੀਲੰਕਾ
**ਖਾਦੀ ਲਹਿਰ ਚਲਾਉਣ ਵਾਲੇ ਪ੍ਰਮੁੱਖ ਭਾਰਤੀ ਨੇਤਾ ਦਾ ਨਾਂ ਦੱਸੋ।**
ਭਗਤ ਸਿੰਘ
ਮਹਾਤਮਾ ਗਾਂਧੀ
ਜਵਾਹਰ ਲਾਲ ਨਹਿਰੂ
ਲਾਲਾ ਲਾਜਪਤ ਰਾਏ
**ਨਾਮਧਾਰੀ ਸੰਪ੍ਰਦਾਇ ਦੇ ਲੋਕ ਕਿਸ ਰੰਗ ਦੇ ਕਪੜੇ ਪਹਿਨਦੇ ਹਨ?**
ਲਾਲ
ਹਰਾ
ਸਫੈਦ
ਨੀਲਾ
**ਫਿਟੀ ਬੰਨਣ ਦਾ ਰਿਵਾਜ਼ ਅੰਗਰੇਜ਼ਾਂ ਦੇ ਸਮੇਂ ਤੋਂ ਸ਼ੁਰੂ ਹੋਇਆ।**
ਗਲਤ

ਸਹੀ

**ਇੰਗਲੈਂਡ ਵਿੱਚ ਔਰਤਾਂ ਦੇ ਵੋਟ ਦੇਣ ਦੇ ਅਧਿਕਾਰ ਦੀ ਪ੍ਰਾਪਤੀ ਲਈ ਕੀਤੇ ਗਏ ਅੰਦੋਲਨ ਨੂੰ _______ ਅੰਦੋਲਨ ਕਿਹਾ ਜਾਂਦਾ ਹੈ।**

ਨਮਕ
ਮੁਕਤੀ ਭੁਗਤਾਨ
ਸਫ਼ਰੇਜ਼
ਵੋਟ

**ਗਿਆਨਦਾਨਦੀਨੀ ਟੈਗੋਰ ਨੇ ਰਾਸ਼ਟਰੀ ਪੁਸ਼ਾਕ ਤਿਆਰ ਕਰਨ ਵਿੱਚ ਮਹਤੱਵਪੂਰਨ ਯੋਗਦਾਨ ਪਾਇਆ।**

ਗਲਤ
ਸਹੀ

**ਫਰਾਂਸੀਸੀ ਲੋਕ ਸੁਤੰਤਰਤਾ ਦੇ ਚਿੰਨ੍ਹ ਵਜੋਂ ਕਿਹੜੇ ਰੰਗ ਦੀ ਟੋਪੀ ਪਾਉਂਦੇ ਸਨ?**

ਭੂਰਾ
ਹਰਾ
ਲਾਲ
ਪੀਲਾ

**ਪੱਛਮੀ ਪਰੰਪਰਾ ਅਨੁਸਾਰ ਅੰਗਰੇਜ਼ ਲੋਕ ਕਿਸੇ ਨੂੰ ਸਨਮਾਨ ਦੇਣ ਲਈ ਆਪਣੀ ________ ਉਤਾਰ ਦਿੰਦੇ ਸਨ ਜਦੋਂ ਕਿ ਭਾਰਤੀ ਲੋਕ ਅਜਿਹਾ ਨਹੀਂ ਕਰਦੇ ਸਨ।**

ਪੈਂਟ
ਕਮੀਜ਼
ਹੈਟ
ਨਿੱਕਰ

https://forms.gle/pJM6A53GAE6C3Uv87



## ਨਾਗਰਿਕ ਸ਼ਾਸਤਰ

## ਪਾਠ 9 - ਵਰਤਮਾਨ ਲੋਕਤੰਤਰ ਦਾ ਇਤਿਹਾਸ, ਵਿਕਾਸ ਅਤੇ ਵਿਸਥਾਰ

**ਸੰਸਾਰ ਵਿੱਚ ਲੋਕਤੰਤਰ ਦਾ ਆਰੰਭ ਯੂਨਾਨ ਤੇ ਰੋਮਨ ਗਣਰਾਜਾਂ ਤੋਂ ਹੋਇਆ ਹੈ।**

ਠੀਕ
ਗਲਤ

**ਚੋਲ ਰਾਜਿਆਂ ਸਮੇਂ ਪ੍ਰਸ਼ਾਸਨ ਦੀ ਸਭ ਤੋਂ ਛੋਟੀ ਇਕਾਈ ____________ ਸੀ।**

ਮੰਡਲਮ
ਉਰ
ਵਲਾੜੂ
ਨਾਇਡੂ

**ਭਾਰਤ ਵਿੱਚ 7ਵੀਂ ਸਦੀ ਤੋਂ ਲੈ ਕੇ 18ਵੀਂ ਸਦੀ ਤੱਕ ਦੇ ਫਾਸਲੇ ਨੂੰ ________ ਦਾ ਯੁੱਗ ਮੰਨਿਆ ਜਾਂਦਾ ਹੈ।**

ਪ੍ਰਾਚੀਨ ਕਾਲ
ਮੱਧ ਕਾਲ
ਆਧੁਨਿਕ ਕਾਲ

**______ ਸਦੀ ਨੂੰ ਲੋਕਤੰਤਰ ਦਾ ਸੁਨਹਿਰੀ ਯੁੱਗ ਕਿਹਾ ਜਾਂਦਾ ਹੈ।**

15ਵੀਂ
18ਵੀਂ
20ਵੀਂ
21ਵੀਂ

**__________ ਵਿਚਾਰਧਾਰਾ ਦਾ ਜਨਮ ਜਰਮਨੀ ਵਿੱਚ ਹੋਇਆ ਜਿਸ ਕਾਰਨ ਲੋਕਤੰਤਰ ਨੂੰ ਬਹੁਤ ਵੱਡਾ ਧੱਕਾ ਲੱਗਿਆ।**

ਫਾਸੀਵਾਦ
ਸਾਮਰਾਜਵਾਦ
ਨਾਜ਼ੀਵਾਦ
ਸਮਾਜਵਾਦ

**ਇਟਲੀ ਵਿੱਚ ਕਿਹੜੀ ਵਿਚਾਰਧਾਰਾ ਦਾ ਜਨਮ ਹੋਇਆ?**

ਸਮਾਜਵਾਦ
ਫਾਸੀਵਾਦ
ਸਾਮਰਾਜਵਾਦ
ਨਾਜ਼ੀਵਾਦ

**ਪਾਕਿਸਤਾਨ ਵਿੱਚ ਕਿਸ ਫੋਜੀ ਕਮਾਂਡਰ ਨੇ 1999 ਵਿੱਚ ਚੁਣੀ ਹੋਈ ਸਰਕਾਰ ਦੀ ਸੱਤਾ ਤੇ ਕਬਜ਼ਾ ਕਰ ਲਿਆ?**

ਜਨਰਲ ਪਰਵੇਜ਼ ਮੁਸ਼ੱਰਫ
ਜਨਰਲ ਆਯੂਬ ਖਾਂ
ਮੁਹੰਮਦ ਅਲੀ ਜਿਨਾਹ

**ਚਿੱਲੀ ਵਿੱਚ ਸ਼ੋਸਲਿਸਟ ਪਾਰਟੀ ਦੀ ਅਗਵਾਈ ਕਿਸ ਨੇ ਕੀਤੀ।**

ਸਾਲਵਾਡੋਰ ਐਲਾਂਡੇ
ਪਿਨੋਸ਼
ਜਨਰਲ ਅਲਬਰਟੋ

**ਕਿਹੜੇ ਦੇਸ਼ ਨੇ ਦੁਨੀਆਂ ਦੇ ਦੇਸ਼ਾਂ ਨੂੰ ਸੰਸਦੀ ਲੋਕਤੰਤਰ ਪ੍ਰਣਾਲੀ ਅਪਣਾਉਣ ਦੀ ਪ੍ਰੇਰਣਾ ਦਿੱਤੀ?**

ਜਰਮਨੀ
ਫਰਾਂਸ
ਇੰਗਲੈਂਡ
ਚੀਨ

**ਅਲੈਂਡੇ, ਚਿੱਲੀ ਦਾ ਰਾਸ਼ਟਰਪਤੀ ਕਦੋਂ ਚੁਣਿਆ ਗਿਆ?**

1960 ਈ.
1988 ਈ.
1970 ਈ.
1973 ਈ.

**ਚਿੱਲੀ ਵਿੱਚ ਲੋਕਤੰਤਰ ਦੀ ਮੁੜ ਬਹਾਲੀ ਕਦੋਂ ਹੋਈ?**

1973 ਈ.
1988 ਈ.
1990 ਈ.

**ਪੋਲੈਂਡ ਵਿੱਚ ਲੋਕਤੰਤਰ ਅਧਿਕਾਰਾਂ ਦੀ ਮੰਗ ਲਈ ਹੜਤਾਲ ਦੀ ਅਗਵਾਈ ਵਾਲੇਸਾ ਨੇ ਕੀਤੀ।**
ਠੀਕ
ਗਲਤ
**ਪੋਲੈਂਡ ਵਿੱਚ 1990 ਈ. ਵਿੱਚ ਰਾਸ਼ਟਰਪਤੀ ਪਦ ਦੇ ਲਈ ਪਹਿਲੀ ਵਾਰ ਹੋਈਆਂ ਚੋਣਾਂ ਵਿੱਚ _______ ਰਾਸ਼ਟਰਪਤੀ ਚੁਣਿਆ ਗਿਆ।**
ਵਾਲੇਸਾ
ਸੋਲੀਡੈਰਟੀ
ਜੇਰੁਜੇਲਸਕੀ
**ਇਰਾਕ _______ ਈ. ਵਿੱਚ ਬ੍ਰਿਟਿਸ਼ ਬਸਤੀਵਾਦ ਤੋਂ ਆਜ਼ਾਦ ਹੋ ਗਿਆ।**
1920
1923
1932
1947
**ਅਮਰੀਕਾ ਨੇ 1787 ਈ. ਵਿੱਚ ਲੋਕਤੰਤਰੀ ਸੰਵਿਧਾਨ ਨੂੰ ਗ੍ਰਹਿਣ ਕੀਤਾ ਪਰ ਵੋਟ ਦਾ ਅਧਿਕਾਰ ਕੁੱਝ ਲੋਕਾਂ ਤੱਕ ਹੀ ਸੀਮਤ ਰੱਖਿਆ ਗਿਆ।**
ਗਲਤ
ਠੀਕ
**ਦੁਨੀਆਂ ਦੇ ਕਿਹੜੇ ਦੋ ਵੱਡੇ ਮਹਾਂਦੀਪ ਯੂਰਪੀਨ ਕੌਮਾਂ ਦੀ ਬਸਤੀਵਾਦ ਦਾ ਸ਼ਿਕਾਰ ਬਣੇ?**
ਅਫਰੀਕਾ ਅਤੇ ਏਸ਼ੀਆ
ਏਸ਼ੀਆ ਅਤੇ ਯੂਰਪ
ਅਫਰੀਕਾ ਅਤੇ ਆਸਟਰੇਲੀਆ
**ਅਫਰੀਕਾ ਮਹਾਂਦੀਪ ਦਾ ਪਹਿਲਾ ਦੇਸ਼ ਕਿਹੜਾ ਸੀ ਜਿਸਨੇ 1957 ਈ. ਵਿੱਚ ਅੰਗਰੇਜ਼ਾਂ ਤੋਂ ਆਜ਼ਾਦੀ ਪ੍ਰਾਪਤ ਕੀਤੀ?**
**ਨਾਈਜੀਰੀਆ**
ਮਾਲੀ
ਘਾਨਾ
ਮੋਰੱਕੋ
**ਸੋਵੀਅਤ ਸੰਘ, ਜਿਸ ਵਿੱਚ 15 ਦੇਸ਼ ਸ਼ਾਮਲ ਸਨ, ਦਾ ਵਿਘਟਨ ਕਦੋਂ ਹੋਇਆ?**
1989 ਈ.
1991 ਈ.
1999 ਈ.
1981 ਈ.
**ਹੇਠ ਲਿਖਿਆਂ ਵਿੱਚੋਂ ਕਿਹੜੀ ਸੰਸਥਾ ਅੰਤਰਰਾਸ਼ਟਰੀ ਪੱਧਰ ਦੀ ਨਹੀਂ ਹੈ?**
ਸੰਯੁਕਤ ਰਾਸ਼ਟਰ ਸੰਘ
ਅੰਤਰਰਾਸ਼ਟਰੀ ਮੁਦਰਾ ਕੋਸ਼
ਸੰਸਾਰ ਬੈਂਕ
ਸੁਪਰੀਮ ਕੋਰਟ
**ਕਿਹੜਾ ਮੈਂਬਰ ਦੇਸ਼ ਸੁਰੱਖਿਆ ਪ੍ਰੀਸ਼ਦ ਦਾ ਸਥਾਈ ਮੈਂਬਰ ਨਹੀਂ ਹੈ?**
ਸੰਯੁਕਤ ਰਾਜ ਅਮਰੀਕਾ
ਇੰਗਲੈਂਡ
ਜਾਪਾਨ
ਰੂਸ
ਫਰਾਂਸ
ਚੀਨ
**ਸੰਯੁਕਤ ਰਾਸ਼ਟਰ ਸੰਘ ਦਾ ਜਨਮ ___________ ਈ. ਨੂੰ ਹੋਇਆ।**
24 ਅਕਤੂਬਰ 1947
24 ਦਸੰਬਰ 1945
24 ਜਨਵਰੀ 1950
24 ਅਕਤੂਬਰ 1945
**ਬਹੁਕੌਮੀ ਕੰਪਨੀਆਂ ਅਸਿੱਧੇ ਢੰਗ ਨਾਲ ਲੋਕਤੰਤਰ ਫੈਲਾ ਰਹੀਆਂ ਹਨ।**
ਠੀਕ
ਗਲਤ
**ਸੁਰੱਖਿਆ ਪਰਿਸ਼ਦ ਦੇ 5 ਸਥਾਈ ਅਤੇ 10 ਅਸਥਾਈ ਮੈਂਬਰ ਹਨ।**
ਠੀਕ
ਗਲਤ
**ਸਾਡੇ ਗੁਆਂਢੀ ਦੇਸ਼ ਪਾਕਿਸਤਾਨ ਵਿੱਚ ਲੋਕਤੰਤਰ ਲਗਾਤਾਰ ਚੱਲ ਰਿਹਾ ਹੈ।**
ਗਲਤ
ਠੀਕ
**ਭਾਰਤ ਸੰਯੁਕਤ ਰਾਸ਼ਟਰ ਸੰਘ ਦੀ ਸੁਰੱਖਿਆ ਪ੍ਰੀਸ਼ਦ ਦਾ ਸਥਾਈ ਮੈਂਬਰ ਹੈ।**
ਠੀਕ
ਗਲਤ
**ਅੰਤਰਰਾਸ਼ਟਰੀ ਮੁਦਰਾ ਕੋਸ਼ ਵੱਖ-2 ਦੇਸ਼ਾਂ ਨੂੰ ਵਿਕਾਸ ਦੇ ਲਈ ਪੈਸਾ ਕਰਜ਼ੇ ਦੇ ਰੂਪ ਵਿੱਚ ਪ੍ਰਦਾਨ ਕਰਦੀ ਹੈ।**
ਠੀਕ
ਗਲਤ
**ਸੰਯੁਕਤ ਰਾਸ਼ਟਰ ਸੰਘ ਵਿੱਚ ਕਿੰਨੇ ਦੇਸ਼ ਮੈਂਬਰ ਹਨ?**
190
193
196
206
**ਕੀ ਅੱਜ ਦੇ ਯੁੱਗ ਵਿੱਚ ਬਹੁਕੌਮੀ ਕੰਪਨੀਆਂ ਲੋਕਤੰਤਰ ਦੇ ਵਿਕਾਸ ਲਈ ਖਤਰਾ ਹਨ?**
ਨਹੀਂ
ਹਾਂ
**ਭਾਰਤ ਵਿੱਚ ਸਰਵ ਵਿਆਪਕ ਬਾਲਗ ਮਤ ਅਧਿਕਾਰ 1950 ਈ. ਸੰਵਿਧਾਨ ਦੇ ਲਾਗੂ ਹੋਣ ਨਾਲ ਹੀ ਦੇ ਦਿੱਤਾ ਗਿਆ ਸੀ।**
ਠੀਕ
ਗਲਤ
https://forms.gle/4qqbQ8CeBzhonSVC6



## ਪਾਠ 10 ਲੋਕਤੰਤਰ ਦਾ ਅਰਥ ਅਤੇ ਮਹੱਤਵ

**________ ਅਨੁਸਾਰ ਲੋਕਤੰਤਰ ਇੱਕ ਅਜਿਹੀ ਪ੍ਰਣਾਲੀ ਹੈ ਜਿਸ ਵਿੱਚ ਹਰ ਇੱਕ ਵਿਅਕਤੀ ਦਾ ਹਿੱਸਾ ਹੁੰਦਾ ਹੈ।**
ਲਿੰਕਨ
ਸੀਲੇ
ਡਾਇਸੀ
ਬ੍ਰਾਈਸ

**ਲੋਕਤੰਤਰ ਵਿੱਚ ਵੱਖ-ਵੱਖ ਵਿਚਾਰ ਰੱਖਣ ਦੀ ਖੁੱਲ੍ਹ ਨਹੀਂ ਹੁੰਦੀ।**
ਠੀਕ
ਗਲਤ

**ਕਿਸ ਨੇ ਕਿਹਾ ਕਿ ਲੋਕਤੰਤਰ ਜਨਤਾ ਦੀ, ਜਨਤਾ ਲਈ ਤੇ ਜਨਤਾ ਰਾਹੀਂ ਚੁਣੀ ਹੋਈ ਸਰਕਾਰ ਹੈ?**
ਸੀਲੇ
ਬ੍ਰਾਈਸ
ਹਾਲ
ਲਿੰਕਨ

**ਡੈਮੋਕਰੇਸੀ _________ ਭਾਸ਼ਾ ਦੇ ਦੋ ਸ਼ਬਦਾਂ Demo ਅਤੇ Cratia ਤੋਂ ਮਿਲ ਕੇ ਬਣਿਆ ਹੈ।**
ਫਾਰਸੀ
ਲਾਤੀਨੀ
ਯੂਨਾਨੀ
ਚੀਨੀ

**ਲੋਕਤੰਤਰ ਵਿੱਚ ਸ਼ਾਸਨ ਦੀ ਸ਼ਕਤੀ ਦਾ ਸੋਮਾ ਕੌਣ ਹੁੰਦੇ ਹਨ?**
ਲੀਡਰ
ਮੰਤਰੀ
ਲੋਕ
ਪੂੰਜੀਪਤੀ

**ਲੋਕਤੰਤਰ ਦੇ ਦੋ ਰੂਪ ਪ੍ਰਤੱਖ ਲੋਕਤੰਤਰ ਅਤੇ ਅਪ੍ਰਤੱਖ ਲੋਕਤੰਤਰ ਹਨ।**
ਗਲਤ
ਠੀਕ

**ਲੋਕਤੰਤਰ ਦੇ ਮਹੱਤਵ ਦੇ ਸੰਬੰਧ ਵਿੱਚ ਹੇਠ ਲਿਖੀ ਕਿਹੜੀ ਧਾਰਨਾ ਗਲਤ ਹੈ?**
ਲੋਕਤੰਤਰ ਵਿੱਚ ਸਰਕਾਰ ਨੂੰ ਬਦਲਣ ਲਈ ਖੂਨ-ਖ਼ਰਾਬੇ ਦੀ ਲੋੜ ਨਹੀਂ ਪੈਂਦੀ
ਲੋਕਤੰਤਰ ਸ਼ਾਸਨ ਪ੍ਰਣਾਲੀ ਲੋਕਾਂ ਅੰਦਰ ਦੇਸ਼-ਭਗਤੀ ਦੀ ਭਾਵਨਾ ਪੈਦਾ ਕਰਦੀ ਹੈ
ਲੋਕਤੰਤਰ ਵਿੱਚ ਲੋਕਾਂ ਅੰਦਰ ਨੈਤਿਕ ਗੁਣਾਂ ਦਾ ਵਿਕਾਸ ਹੁੰਦਾ ਹੈ
ਲੋਕਤੰਤਰ ਅਸਮਾਨਤਾ ਤੇ ਆਧਾਰਿਤ ਹੈ

**ਜਿਸ ਦੇਸ਼ ਵਿੱਚ ਵਿਰੋਧੀ ਦਲਾਂ ਦੀ ਹੋਂਦ ਨਹੀਂ ਹੁੰਦੀ, ਉਸ ਦੇਸ਼ ਨੂੰ ਅਸੀਂ ਲੋਕਤੰਤਰ ਕਹਿ ਸਕਦੇ ਹਾਂ।**
ਠੀਕ
ਗਲਤ

**ਕਿਸ ਦੇਸ਼ ਵਿੱਚ ਉੱਥੋਂ ਦੇ ਮੂਲ ਨਾਗਰਿਕਾਂ ਦੀ ਵੋਟ ਦੀ ਕੀਮਤ ਭਾਰਤੀ ਮੂਲ ਦੇ ਨਾਗਰਿਕਾਂ ਦੀ ਵੋਟ ਤੋਂ ਜ਼ਿਆਦਾ ਮੰਨੀ ਜਾਂਦੀ ਹੈ?**
ਅਮਰੀਕਾ
ਘਾਨਾ
ਫਿਜੀ
ਇੰਡੋਨੇਸ਼ੀਆ

**ਲੋਕਤੰਤਰ ਦੇ ਰਾਹ ਵਿੱਚ ਆਉਣ ਵਾਲੀਆਂ ਰੁਕਾਵਟਾਂ ਕਿਹੜੀਆਂ ਹਨ?**
ਖੇਤਰਵਾਦ
ਜਾਤੀਵਾਦ ਤੇ ਸੰਪਰਦਾਇਕਤਾ
ਅਨਪੜ੍ਹਤਾ
ਗ਼ਰੀਬੀ
ਉਪਰੋਕਤ ਸਾਰੀਆਂ

**ਲੋਕਤੰਤਰ ਦੀ ਸਫਲਤਾ ਲਈ ਹੇਠ ਲਿਖਿਆਂ ਵਿੱਚੋਂ ਕਿਹੜੀ ਸ਼ਰਤ ਜ਼ਰੂਰੀ ਹੈ?**
ਸਮਾਜਿਕ ਸਮਾਨਤਾ
ਪੜ੍ਹੇ ਲਿਖੇ ਨਾਗਰਿਕ
ਚੰਗੇ ਨੇਤਾ
ਕਾਨੂੰਨ ਦਾ ਸ਼ਾਸਨ
ਸਾਰੀਆਂ ਹੀ ਜ਼ਰੂਰੀ ਹਨ

**ਮੈਕਸੀਕੋ __________ ਈ. ਵਿੱਚ ਆਜ਼ਾਦ ਹੋਇਆ।**
1920
1930
1935
1945

**ਬੰਗਲਾ ਦੇਸ਼ ਦੀ ਸਥਾਪਨਾ ਕਦੋਂ ਹੋਈ ?**
1975
1978
1971
1968

**__________ ਨੂੰ ਪ੍ਰਤੀਨਿਧੀ ਲੋਕਤੰਤਰ ਵੀ ਕਿਹਾ ਜਾਂਦਾ ਹੈ।**
ਪ੍ਰਤੱਖ ਲੋਕਤੰਤਰ
ਅਪ੍ਰਤੱਖ ਲੋਕਤੰਤਰ

**ਭਾਰਤ ਵਿੱਚ ਸੰਵਿਧਾਨ ਲਾਗੂ ਹੋਣ ਤੇ 1950 ਈ. ਤੋਂ ਹੀ ਇਸਤਰੀਆਂ ਨੂੰ ਪੁਰਖਾਂ ਦੇ ਬਰਾਬਰ ਵੋਟ ਪਾਉਣ ਦਾ ਅਧਿਕਾਰ ਪ੍ਰਾਪਤ ਹੈ।**
ਠੀਕ
ਗਲਤ

**ਲੋਕਤੰਤਰ ਸਪਸ਼ਟ ਤੌਰ ਤੇ ਹਿੰਸਾਤਮਕ ਸਾਧਨਾਂ ਦੇ ਵਿਰੁੱਧ ਹੈ ਭਾਵੇਂ ਇਹ ਸਮਾਜ ਦੀ ਭਲਾਈ ਲਈ ਹੀ ਕਿਉਂ ਨਾ ਵਰਤੇ ਜਾਣ।**
ਗਲਤ
ਠੀਕ

**ਲੋਕਤੰਤਰ ਵਿੱਚ ਵਿਅਕਤੀਆਂ ਨੂੰ ਕਈ ਤਰ੍ਹਾਂ ਦੇ ਅਧਿਕਾਰ ਦਿੱਤੇ ਜਾਂਦੇ ਹਨ।**
ਠੀਕ
ਗਲਤ
https://forms.gle/AYU7NDmvuyBXn6QbA



## ਪਾਠ 11 ਭਾਰਤੀ ਲੋਕਤੰਤਰ ਦੀ ਸਥਾਪਨਾ ਅਤੇ ਸਰੂਪ

**________ ਭਾਰਤੀ ਸੰਵਿਧਾਨ ਦੀ ਮਸੌਦਾ ਕਮੇਟੀ ਦੇ ਪ੍ਰਧਾਨ ਸਨ।**
ਡਾ. ਭੀਮ ਰਾਓ ਅੰਬੇਡਕਰ
ਡਾ. ਰਾਜਿੰਦਰ ਪ੍ਰਸਾਦ
**ਭਾਰਤੀ ਸੰਵਿਧਾਨ ਸਭਾ ਦੇ ਪ੍ਰਧਾਨ ਕੌਣ ਸਨ?**
ਡਾ. ਭੀਮ ਰਾਓ ਅੰਬੇਡਕਰ
ਡਾ. ਰਾਜਿੰਦਰ ਪ੍ਰਸਾਦ
**ਭਾਰਤੀ ਸੰਵਿਧਾਨ ਵਿੱਚ ਦਰਜ ਹੇਠ ਲਿਖਿਆਂ ਵਿੱਚੋਂ ਕਿਹੜੇ ਨੁਕਤੇ ਨੂੰ ਦੱਖਣੀ ਅਫਰੀਕਾ ਦੇਸ਼ ਤੋਂ ਲਿਆ ਗਿਆ ਹੈ?**
ਮੌਲਿਕ ਕਰਤੱਵ
ਸੰਵਿਧਾਨ ਵਿੱਚ ਸੋਧ
ਗਣਤੰਤਰ
ਰਾਜ ਦੀ ਨੀਤੀ ਦੇ ਨਿਰਦੇਸ਼ਕ ਸਿਧਾਂਤ
**ਭਾਰਤੀ ਸੰਵਿਧਾਨ ਵਿੱਚ ਦਰਜ ਸਮਵਰਤੀ ਸੂਚੀ ਕਿਹੜੇ ਦੇਸ਼ ਤੋਂ ਲਈ ਗਈ ਹੈ?**
ਅਮਰੀਕਾ
ਆਸਟਰੇਲੀਆ
ਫਰਾਂਸ
ਜਰਮਨੀ
**ਫਰਾਂਸ ਦੇਸ਼ ਤੋਂ ਭਾਰਤੀ ਸੰਵਿਧਾਨ ਦਾ ਕਿਹੜਾ ਤੱਥ ਲਿਆ ਗਿਆ ਹੈ?**
ਮੌਲਿਕ ਅਧਿਕਾਰ
ਰਾਜ ਦੀ ਨੀਤੀ ਦੇ ਨਿਰਦੇਸ਼ਕ ਸਿਧਾਂਤ
ਸੰਘੀ ਢਾਂਚਾ
ਗਣਤੰਤਰ
**ਭਾਰਤ ਨੇ ਸੰਸਦੀ ਸਰਕਾਰ ਦਾ ਢਾਂਚਾ ਕਿਹੜੇ ਦੇਸ਼ ਦੇ ਸੰਵਿਧਾਨ ਤੋਂ ਗ੍ਰਹਿਣ ਕੀਤਾ ਸੀ?**
ਅਮਰੀਕਾ
ਸਵਿਟਜ਼ਰਲੈਂਡ
ਇੰਗਲੈਂਡ
ਫਰਾਂਸ
**ਗਣਤੰਤਰ ਦੇਸ਼ ਉਹ ਹੁੰਦਾ ਹੈ**
ਜਿਸ ਦਾ ਮੁਖੀਆ ਪਿਤਾ ਪੁਰਖੀ ਹੁੰਦਾ ਹੈ
ਜਿਸ ਦਾ ਮੁਖੀ ਲੋਕਾਂ ਦੁਆਰਾ ਪ੍ਰਤੱਖ ਜਾਂ ਅਪ੍ਰਤੱਖ ਢੰਗ ਰਾਹੀਂ ਨਿਸ਼ਚਿਤ ਸਮੇਂ ਲਈ ਚੁਣਿਆ ਜਾਂਦਾ ਹੈ
ਜਿਸ ਦਾ ਮੁਖੀ ਸੈਨਿਕ ਤਾਨਾਸ਼ਾਹ ਹੁੰਦਾ ਹੈ
ਜਿਸ ਦੇਸ਼ ਦਾ ਮੁਖੀ ਮਨੋਨੀਤ ਕੀਤਾ ਜਾਂਦਾ ਹੈ
**ਭਾਰਤੀ ਸੰਵਿਧਾਨ ਵਿੱਚ ਕਿੰਨੀਆਂ ਭਾਸ਼ਾਵਾਂ ਨੂੰ ਮਾਨਤਾ ਪ੍ਰਾਪਤ ਹੈ?**
18
22
25
28
**ਭਾਰਤ ਲਈ ਸੰਵਿਧਾਨ ਬਣਾਉਣ ਲਈ ਸੰਵਿਧਾਨ ਸਭਾ ਦੀ ਮੰਗ ਪਹਿਲੀ ਵਾਰ ਕਾਂਗਰਸ ਦੁਆਰਾ __________ ਈ. ਵਿੱਚ ਕੀਤੀ ਗਈ।**
1927
1935
1942
1945
**ਭਾਰਤੀ ਸੰਵਿਧਾਨ ਵਿੱਚ ਨਿਰਦੇਸ਼ਕ ਸਿਧਾਂਤ ___________ ਦੇਸ਼ ਦੇ ਸੰਵਿਧਾਨ ਤੋਂ ਲਏ ਗਏ ਹਨ।**
ਇੰਗਲੈਂਡ
ਜਰਮਨੀ
ਆਇਰਲੈਂਡ
ਕਨਾਡਾ
**1976 ਈ. ਵਿੱਚ ਸੰਵਿਧਾਨ ਵਿੱਚ ਸਮਾਜਵਾਦ, ਧਰਮ ਨਿਰਪੱਖ ਅਤੇ ਅਖੰਡਤਾ ਸ਼ਬਦਾਂ ਨੂੰ 42ਵੀਂ ਸੋਧ ਦੁਆਰਾ ਸ਼ਾਮਿਲ ਕੀਤਾ ਗਿਆ ਹੈ।**
ਠੀਕ
ਗਲਤ
**ਭਾਰਤ ਦੇ ਸੰਵਿਧਾਨ ਨੂੰ ਬਣਾਉਣ ਲਈ ਕਿੰਨਾ ਸਮਾਂ ਲੱਗਾ?**
3 ਸਾਲ 11 ਮਹੀਨੇ 18 ਦਿਨ
2 ਸਾਲ 12 ਮਹੀਨੇ 18 ਦਿਨ
2 ਸਾਲ 11 ਮਹੀਨੇ 28 ਦਿਨ
2 ਸਾਲ 11 ਮਹੀਨੇ 18 ਦਿਨ
**ਭਾਰਤੀ ਸੰਵਿਧਾਨ ਵਿੱਚ ਦਰਜ ਸੰਕਟਕਾਲੀਨ ਸ਼ਕਤੀਆਂ ਕਿਹੜੇ ਦੇਸ਼ ਤੋਂ ਲਈਆਂ ਗਈਆਂ ਹਨ?**
ਜਰਮਨੀ
ਪੁਰਤਗਾਲ
ਚੀਨ
ਰੂਸ
**ਹੇਠ ਲਿਖਿਆਂ ਵਿੱਚੋਂ ਭਾਰਤੀ ਸੰਵਿਧਾਨ ਨਾਲ ਸੰਬੰਧਤ ਕਿਹੜਾ ਤੱਥ ਗਲਤ ਹੈ?**
ਸੰਸਦੀ ਪ੍ਰਣਾਲੀ, ਕਾਨੂੰਨ ਪਾਸ ਕਰਨ ਦੀ ਵਿਧੀ, ਸੰਸਦ ਦੇ ਵਿਸ਼ੇਸ਼ ਅਧਿਕਾਰ ਅਤੇ ਕਾਨੂੰਨ ਦਾ ਸ਼ਾਸਨ ਬ੍ਰਿਟਿਸ਼ ਤੋਂ
ਸੁਪਰੀਮ ਕੋਰਟ ਦੀ ਬਣਤਰ ਤੇ ਸ਼ਕਤੀਆਂ, ਨਿਆਂਇਕ ਪੁਨਰ ਨਿਰੀਖਣ ਅਤੇ ਉਪਰਾਸ਼ਟਰਪਤੀ ਦੀ ਪਦਵੀ ਸੰਯੁਕਤ ਰਾਜ ਅਮਰੀਕਾ ਤੋਂ
ਰਾਜ ਦੀ ਨੀਤੀ ਦੇ ਨਿਰਦੇਸ਼ਕ ਸਿਧਾਂਤ ਰੂਸ ਤੋਂ

**ਭਾਰਤੀ ਸੰਵਿਧਾਨ ਵਿੱਚ ਦਰਜ ਮੌਲਿਕ ਕਰਤੱਵ ਕਿਹੜੇ ਦੇਸ਼ ਤੋਂ ਲਏ ਗਏ ਹਨ?**
ਇੰਗਲੈਂਡ
ਬ੍ਰਾਜ਼ੀਲ
ਰੂਸ (ਸਾਬਕਾ ਸੋਵੀਅਤ ਸੰਘ)
ਪੋਲੈਂਡ
**ਸੰਵਿਧਾਨ ਵਿੱਚ ਪਹਿਲੀ ਸੋਧ ਕਦੋਂ ਕੀਤੀ ਗਈ?**
1951 ਈ.
1952 ਈ.
1971 ਈ.
1948 ਈ.
**ਭਾਰਤ ਦੇ ਮੂਲ ਸੰਵਿਧਾਨ ਵਿੱਚ 395 ਅਨੁਛੇਦ ਤੇ 8 ਅਨੁਸੂਚੀਆਂ ਸਨ। ਵਰਤਮਾਨ ਵਿੱਚ ਅਨੁਸੂਚੀਆਂ ਦੀ ਸੰਖਿਆ ਕਿੰਨੀ ਹੈ?**
8
10
12
14
**ਭਾਰਤ ਤੋਂ ਇਲਾਵਾ ਹੋਰ ਕਿਹੜੇ ਦੇਸ਼ ਦੇ ਸੰਵਿਧਾਨ ਵਿੱਚ ਮੌਲਿਕ ਕਰਤੱਵਾਂ ਦਾ ਜ਼ਿਕਰ ਕੀਤਾ ਗਿਆ ਹੈ?**
ਇੰਗਲੈਂਡ
ਦੱਖਣੀ ਕੋਰੀਆ
ਚੀਨ
ਰੂਸ
**ਭਾਰਤ ਦੇ ਰਾਜਾਂ ਤੇ ਕੇਂਦਰੀ ਸ਼ਾਸਤ ਪ੍ਰਦੇਸ਼ਾਂ ਦਾ ਜ਼ਿਕਰ ਕਿਹੜੀ ਅਨੁਸੂਚੀ ਵਿੱਚ ਦਰਜ ਹੈ?**
ਪਹਿਲੀ ਅਨੁਸੂਚੀ
ਦੂਜੀ ਅਨੁਸੂਚੀ
ਤੀਜੀ ਅਨੁਸੂਚੀ
ਚੌਥੀ ਅਨੁਸੂਚੀ
**ਭਾਰਤੀ ਸੰਵਿਧਾਨ ਵਿੱਚ ਸੰਘੀ ਸੂਚੀ, ਰਾਜ ਸੂਚੀ ਅਤੇ ਸਮਵਰਤੀ ਸੂਚੀ ਨੂੰ ਕਿਹੜੀ ਅਨੁਸੂਚੀ ਵਿੱਚ ਰੱਖਿਆ ਗਿਆ ਹੈ?**
ਅਠਵੀਂ ਅਨੁਸੂਚੀ
ਸਤਵੀਂ ਅਨੁਸੂਚੀ
ਛੇਵੀਂ ਅਨੁਸੂਚੀ
ਪੰਜਵੀਂ ਅਨੁਸੂਚੀ
**1992 ਵਿੱਚ 73ਵੀਂ ਸੋਧ ਪੇਂਡੂ ਸਥਾਨਕ ਇਕਾਈਆਂ ਅਤੇ 74ਵੀਂ ਸੋਧ ਸ਼ਹਿਰੀ ਸਥਾਨਕ ਇਕਾਈਆਂ ਦੇ ਸੰਬੰਧ ਵਿੱਚ ਕੀਤੀ ਗਈ ਸੀ।**
ਠੀਕ
ਗਲਤ
**1988 ਵਿੱਚ ________ ਸੋਧ ਦੁਆਰਾ ਵੋਟ ਦਾ ਅਧਿਕਾਰ ਪ੍ਰਾਪਤ ਕਰਨ ਦੀ ਉਮਰ 21 ਸਾਲ ਤੋਂ ਘਟਾ ਕੇ 18 ਸਾਲ ਕਰ ਦਿੱਤੀ ਗਈ ਸੀ।**
42ਵੀਂ
56ਵੀਂ
61ਵੀਂ
73ਵੀਂ
**ਭਾਰਤੀ ਸੰਵਿਧਾਨ ਵਿੱਚ 10ਵੀਂ ਅਨੁਸੂਚੀ ਦਲਬਦਲੀ ਰੋਕੂ ਕਾਨੂੰਨ ਪਾਸ ਹੋਣ ਕਾਰਨ 52ਵੀਂ ਸੋਧ ਦੁਆਰਾ ਸਾਲ _______ ਵਿੱਚ ਜੋੜੀ ਗਈ।**
1975
1980
1985
1990
**ਭਾਰਤੀ ਸੰਵਿਧਾਨ ਕਦੋਂ ਬਣ ਕੇ ਤਿਆਰ ਹੋਇਆ?**
26 ਜਨਵਰੀ, 1949
26 ਨਵੰਬਰ, 1949
26 ਜਨਵਰੀ, 1950
9 ਦਸੰਬਰ, 1946
**ਸੰਵਿਧਾਨ ਸਭਾ ਦੇ ਕੁੱਲ 389 ਮੈਂਬਰਾਂ ਵਿੱਚੋਂ 292 ਮੈਂਬਰ ਪ੍ਰਾਂਤਾਂ ਵਿੱਚੋਂ ਵਿਧਾਨ ਪਾਲਿਕਾਵਾਂ ਦੇ ਮੈਂਬਰਾਂ ਦੁਆਰਾ ਚੁਣੇ ਗਏ ਸਨ ਅਤੇ 93 ਮੈਂਬਰ ਦੇਸੀ ਰਿਆਸਤਾਂ ਵਿੱਚੋਂ ਅਤੇ 4 ਮੈਂਬਰ ਚੀਫ ਕਮਿਸ਼ਨਰ ਖੇਤਰਾਂ ਵਿੱਚੋਂ ਨਾਮਜ਼ਦ ਕੀਤੇ ਗਏ ਸਨ।**
ਠੀਕ
ਗਲਤ
**ਸੰਵਿਧਾਨ ਸਭਾ ਦੇ ਕੁੱਲ 389 ਮੈਂਬਰਾਂ ਵਿੱਚੋਂ ਵੰਡ ਤੋਂ ਬਾਅਦ ਗਿਣਤੀ ______ ਰਹਿ ਗਈ।**
238
250
299
399
**ਸੰਵਿਧਾਨ ਦੀ ਪ੍ਰਸਤਾਵਨਾ ਤੋਂ ਸੰਵਿਧਾਨ ਦੇ ਉਦੇਸ਼ਾਂ ਅਤੇ ਸਿਧਾਂਤਾਂ ਦਾ ਪਤਾ ਲਗਦਾ ਹੈ।**
ਠੀਕ
ਗਲਤ
**ਦੁਨੀਆਂ ਦੇ ਮਹਾਨ ਨੇਤਾ ਨੈਲਸਨ ਮੰਡੇਲਾ ਦਾ ਸੰਬੰਧ ਕਿਸ ਦੇਸ਼ ਨਾਲ ਹੈ?**
ਅਮਰੀਕਾ
ਬਲਗਾਰੀਆ
ਪੇਰੂ
ਦੱਖਣੀ ਅਫਰੀਕਾ
**ਭਾਰਤ ਦੀ ਵੰਡ ਦੀ ਘੋਸ਼ਣਾ ਕਦੋਂ ਕੀਤੀ ਗਈ?**
15 ਅਗਸਤ 1947
3 ਜੂਨ 1947
15 ਜੁਲਾਈ 1947
3 ਅਪ੍ਰੈਲ 1947
**ਸੰਵਿਧਾਨ ਉਨ੍ਹਾਂ ਨਿਯਮਾਂ ਦਾ ਸਮੂਹ ਹੈ ਜਿਨ੍ਹਾਂ ਅਨੁਸਾਰ ਸਰਕਾਰ ਦੀਆਂ ਸ਼ਕਤੀਆਂ, ਪਰਜਾ ਦੇ ਅਧਿਕਾਰਾਂ ਤੇ ਇਨ੍ਹਾਂ ਦੋਨਾਂ ਦੇ ਆਪਸੀ ਸੰਬੰਧਾਂ ਨੂੰ ਨਿਸ਼ਚਿਤ ਕੀਤਾ ਜਾਂਦਾ ਹੈ। ਇਹ ਕਥਨ ਕਿਸ ਦਾ ਹੈ?**
ਵੂਲਜੇ
ਕੂਲੇ
ਡਾਇਸੀ
https://forms.gle/RxSUc2aQBUDkEMSA8



## ਪਾਠ 12 ਭਾਰਤ ਦਾ ਸੰਸਦੀ ਲੋਕਤੰਤਰ

**ਸਰਕਾਰ ਦੇ 3 ਅੰਗ ਹਨ ਵਿਧਾਨਪਾਲਿਕਾ, ਕਾਰਜਪਾਲਿਕਾ ਤੇ ਨਿਆਂਪਾਲਿਕਾ**
ਸਹੀ
ਗਲਤ
**ਹੇਠ ਲਿਖਿਆਂ ਵਿੱਚੋਂ ਕਿਹੜਾ ਲੋਕਤੰਤਰੀ ਸਰਕਾਰ ਦਾ ਰੂਪ ਨਹੀਂ ਹੈ?**
ਸੰਸਦੀ ਸ਼ਾਸਨ ਪ੍ਰਣਾਲੀ
ਤਾਨਾਸ਼ਾਹੀ ਸ਼ਾਸਨ ਪ੍ਰਣਾਲੀ
ਪ੍ਰਧਾਨਗੀ ਸ਼ਾਸਨ ਪ੍ਰਣਾਲੀ
**ਕਿਹੜੀ ਸ਼ਾਸਨ ਪ੍ਰਣਾਲੀ ਵਿੱਚ ਅਸਲੀ ਕਾਰਜ ਪਾਲਿਕਾ ਭਾਵ ਮੰਤਰੀ ਮੰਡਲ ਆਪਣੀਆਂ ਨੀਤੀਆਂ ਤੇ ਕੰਮਾਂ ਪ੍ਰਤੀ ਵਿਧਾਨਪਾਲਿਕਾ ਅੱਗੇ ਜਵਾਬ ਦੇਹ ਹੁੰਦੀ ਹੈ ਅਤੇ ਸੰਵਿਧਾਨਿਕ ਵਿਧੀ ਦੁਆਰਾ ਵਿਧਾਨਪਾਲਿਕਾ ਕਾਰਜਪਾਲਿਕਾ ਨੂੰ ਹਟਾ ਸਕਦੀ ਹੈ?**
ਪ੍ਰਧਾਨਗੀ ਸ਼ਾਸਨ ਪ੍ਰਣਾਲੀ
ਸੰਸਦੀ ਸ਼ਾਸਨ ਪ੍ਰਣਾਲੀ
**ਪ੍ਰਧਾਨਗੀ ਸ਼ਾਸਨ ਪ੍ਰਣਾਲੀ ਵਿੱਚ ਕਾਰਜਪਾਲਿਕਾ ਨੂੰ ਵਿਧਾਨਪਾਲਿਕਾ ਦੁਆਰਾ ਹਟਾਇਆ ਨਹੀਂ ਜਾ ਸਕਦਾ।**
ਠੀਕ
ਗਲਤ
**ਹੇਠ ਲਿਖੀਆਂ ਵਿੱਚੋਂ ਕਿਹੜੀ ਸੰਸਦ ਪ੍ਰਣਾਲੀ ਦੀ ਵਿਸ਼ੇਸ਼ਤਾ ਨਹੀਂ ਹੈ?**
ਦੇਸ਼ ਦਾ ਮੁੱਖੀ ਨਾ-ਮਾਤਰ ਕਾਰਜਪਾਲਿਕਾ
ਦੇਸ਼ ਦਾ ਸ਼ਾਸਨ ਚੋਣਾਂ ਵਿੱਚ ਬਹੁਮਤ ਪ੍ਰਾਪਤ ਪਾਰਟੀ ਦੁਆਰਾ ਚਲਾਇਆ ਜਾਂਦਾ ਹੈ
ਮੰਤਰੀਆਂ ਲਈ ਸੰਸਦ ਦਾ ਮੈਂਬਰ ਹੋਣਾ ਜ਼ਰੂਰੀ ਨਹੀਂ
ਮੰਤਰੀ ਮੰਡਲ ਸਾਮੂਹਿਕ ਤੌਰ ਤੇ ਸੰਸਦ ਪ੍ਰਤੀ ਜ਼ਿੰਮੇਵਾਰ ਹੁੰਦਾ ਹੈ
**ਭਾਰਤੀ ਸੰਵਿਧਾਨ ਦੇ ਅਨੁਛੇਦ ________ ਅਧੀਨ ਸੰਸਦ ਦੀ ਵਿਵਸਥਾ ਕੀਤੀ ਗਈ ਹੈ।**
79
89
110
121
**ਸੰਸਦ ਵਿੱਚ ਲੋਕ ਸਭਾ, ਰਾਜ ਸਭਾ ਅਤੇ ਰਾਸ਼ਟਰਪਤੀ ਸ਼ਾਮਲ ਹੁੰਦੇ ਹਨ।**
ਸਹੀ
ਗਲਤ
**ਰਾਜ ਸਭਾ ਵਿੱਚ _______ ਮੈਂਬਰ ਰਾਸ਼ਟਰਪਤੀ ਦੁਆਰਾ ਨਾਮਜ਼ਦ ਕੀਤੇ ਜਾਂਦੇ ਹਨ।**
2
7
10
12
**ਰਾਜ ਸਭਾ ਦੇ ਮੈਂਬਰਾਂ ਦੀ ਚੋਣ ___________ ਸਾਲਾਂ ਲਈ ਕੀਤੀ ਜਾਂਦੀ ਹੈ।**
3
4
5
6
**ਭਾਰਤ ਵਿੱਚ ਗੈਰ-ਸੰਸਦੀ ਮੈਂਬਰ ਨੂੰ ਮੰਤਰੀ ਪਦ ਤਾਂ ਦਿੱਤਾ ਜਾ ਸਕਦਾ ਹੈ, ਪਰ ਉਸ ਲਈ _______ ਦੇ ਅੰਦਰ ਅੰਦਰ ਸੰਸਦ ਦਾ ਮੈਂਬਰ ਬਣਨਾ ਲਾਜ਼ਮੀ ਹੁੰਦਾ ਹੈ।**
6 ਮਹੀਨੇ
12 ਮਹੀਨੇ
3 ਮਹੀਨੇ
1 ਮਹੀਨੇ
**ਰਾਜ ਸਭਾ ਇੱਕ ਸਥਾਈ ਸਦਨ ਹੈ ਅਤੇ ਇੱਕ ਤਿਹਾਈ ਮੈਂਬਰ ਹਰ ਦੋ ਸਾਲ ਬਾਅਦ ਰਿਟਾਇਰ ਹੋ ਜਾਂਦੇ ਹਨ।**
ਠੀਕ
ਗਲਤ
**ਰਾਜ ਸਭਾ ਲਈ ਪੰਜਾਬ ਰਾਜ ਵਿੱਚੋਂ ਕਿੰਨੇ ਮੈਂਬਰ ਚੁਣੇ ਜਾਂਦੇ ਹਨ?**
7
10
13
15
**ਲੋਕ ਸਭਾ ਲਈ ਪੰਜਾਬ ਰਾਜ ਵਿੱਚੋਂ ਕਿੰਨੇ ਮੈਂਬਰ ਚੁਣੇ ਜਾਂਦੇ ਹਨ?**
7
13
25
30
**ਸਾਡੇ ਸੰਵਿਧਾਨ ਦੇ ਅਨੁਛੇਦ ________ ਅਧੀਨ ਰਾਸ਼ਟਰਪਤੀ ਦੀ ਪਦਵੀ ਦੀ ਵਿਵਸਥਾ ਕੀਤੀ ਗਈ ਹੈ।**
40
42
46
52
**ਭਾਰਤ ਵਿੱਚ ਕਾਨੂੰਨ ਨਿਰਮਾਣ ਦੀ ਆਖਰੀ ਸ਼ਕਤੀ ਕਿਸ ਕੋਲ ਹੈ?**
ਪ੍ਰਧਾਨ ਮੰਤਰੀ
ਰਾਜਪਾਲ
ਰਾਸ਼ਟਰਪਤੀ
ਮੁੱਖ ਨਿਆਂਧੀਸ਼

**ਕੈਨੇਡਾ ਅਤੇ ਆਸਟਰੇਲੀਆ ਵਿੱਚ ਦੇਸ਼ ਦੇ ਮੁਖੀ ਦੇ ਅਹੁਦੇ ਦਾ ਕੀ ਨਾਂ ਹੈ?**
ਰਾਸ਼ਟਰਪਤੀ
ਗਵਰਨਰ ਜਨਰਲ
ਵਾਇਸਰਾਏ
ਲਾਰਡ
**ਨਵੀਂ ਚੁਣੀ ਹੋਈ ਲੋਕ ਸਭਾ ਦੇ ਪਹਿਲੇ ਸਮਾਗਮ ਨੂੰ _____ ਦੁਆਰਾ ਸੰਬੋਧਨ ਕੀਤਾ ਜਾਂਦਾ ਹੈ।**
ਪ੍ਰਧਾਨ ਮੰਤਰੀ
ਸਪੀਕਰ
ਰਾਸ਼ਟਰਪਤੀ
**ਰਾਸ਼ਟਰਪਤੀ ਬਣਨ ਲਈ ਘੱਟੋ ਘੱਟ ਉਮਰ ____________ ਸਾਲ ਹੋਣਾ ਜ਼ਰੂਰੀ ਹੈ।**
30
25
40
35
**ਮੰਤਰੀ ਮੰਡਲ ਦੀ ਮੀਟਿੰਗਾਂ ਦੀ ਪ੍ਰਧਾਨਗੀ ਕੌਣ ਕਰਦਾ ਹੈ?**
ਰਾਸ਼ਟਰਪਤੀ
ਰਾਜਪਾਲ
ਪ੍ਰਧਾਨ ਮੰਤਰੀ
ਪਾਰਟੀ ਦਾ ਮੁੱਖੀ
**ਪ੍ਰਧਾਨ ਮੰਤਰੀ ਦੇਸ਼ ਦਾ ਸੰਵਿਧਾਨਿਕ ਮੁੱਖੀ ਹੁੰਦਾ ਹੈ।**
ਠੀਕ
ਗਲਤ
**ਇੰਗਲੈਂਡ ਵਿੱਚ ਸੰਸਦ ਦੇ ਹੇਠਲੇ ਸਦਨ ਨੂੰ ਹਾਊਸ ਆਫ ਕਾਮਨਜ਼ ਅਤੇ ਉਪਰਲੇ ਸਦਨ ਨੂੰ ਹਾਊਸ ਆਫ ਲਾਰਡਜ਼ ਕਿਹਾ ਜਾਂਦਾ ਹੈ।**
ਠੀਕ
ਗਲਤ
**ਭਾਰਤੀ ਰਾਸ਼ਟਰਪਤੀ ਆਪਣੀਆਂ ਸਾਰੀਆਂ ਸ਼ਕਤੀਆਂ ਦੀ ਵਰਤੋਂ ਕਿਸ ਦੀ ਸਲਾਹ ਨਾਲ ਕਰਦਾ ਹੈ?**
ਮੁੱਖ ਨਿਆਂਧੀਸ਼
ਪ੍ਰਧਾਨ ਮੰਤਰੀ
ਰਾਜਪਾਲ
**ਸੁਪਰੀਮ ਕੋਰਟ ਦੇ ਜੱਜਾਂ ਦੀ ਨਿਯੁਕਤੀ ਕੌਣ ਕਰਦਾ ਹੈ?**
ਪ੍ਰਧਾਨ ਮੰਤਰੀ
ਰਾਸ਼ਟਰਪਤੀ
**2014 ਵਿੱਚ 16ਵੀਂ ਲੋਕ ਸਭਾ ਵਿੱਚ ਸ਼੍ਰੀ ਨਰਿੰਦਰ ਮੋਦੀ ਜੀ ਦੀ ਸਪਸ਼ਟ ਬਹੁਮਤ ਵਾਲੀ ਸਰਕਾਰ ਤੋਂ ਪਹਿਲਾਂ ਕਿਹੜੀ ਸਰਕਾਰ ਨੂੰ ਸਪਸ਼ਟ ਬਹੁਮਤ ਪ੍ਰਾਪਤ ਸੀ?**
ਸ਼੍ਰੀ ਰਾਜੀਵ ਗਾਂਧੀ (1984-89)
ਸ਼੍ਰੀ ਮੁਰਾਰ ਜੀ ਦੇਸਾਈ (1984-89)
ਸ਼੍ਰੀ ਦੇਵਗੌੜਾ (1984-89)
ਸ਼੍ਰੀ ਅਟਲ ਬਿਹਾਰੀ ਬਾਜਪਾਈ (1984-89)
https://forms.gle/q2X96xw8RHLiMTyU9



## ਪਾਠ 13 ਲੋਕਤੰਤਰ ਅਤੇ ਚੋਣ ਰਾਜਨੀਤੀ

**ਭਾਰਤ ਵਿੱਚ ਪਹਿਲੀ ਲੋਕ ਸਭਾ ਦੀ ਚੋਣ __________ ਈ. ਵਿੱਚ ਹੋਈ।**
1947
1950
1952
1971
**ਇੱਕ ਚੋਣ ਖੇਤਰ ਵਿੱਚੋਂ ਇੱਕ ਤੋਂ ਜ਼ਿਆਦਾ ਉਮੀਦਵਾਰ ਚੁਣੇ ਜਾ ਸਕਦੇ ਹਨ।**
ਠੀਕ
ਗਲਤ
**ਪੰਜਾਬ ਵਿੱਚ ਵਿਧਾਨ ਸਭਾ ਚੋਣਾਂ ਲਈ ________ ਚੋਣ ਖੇਤਰ ਨਿਰਧਾਰਤ ਕੀਤੇ ਗਏ ਹਨ।**
110
117
113
115
**ਚੋਣ ਲੜਨ ਦੇ ਚਾਹਵਾਨ ਉਮੀਦਵਾਰਾਂ ਨੂੰ ਆਮ ਤੌਰ ਤੇ _____ ਦਿਨਾਂ ਦਾ ਸਮਾਂ ਨਾਮਜ਼ਦਗੀ ਪੱਤਰ ਭਰਨ ਲਈ ਦਿੱਤਾ ਜਾਂਦਾ ਹੈ।**
4
6
8
10
**ਵੋਟਾਂ ਪੈਣ ਦੀ ਮਿਤੀ ਤੋਂ ਕਿੰਨੇ ਘੰਟੇ ਪਹਿਲਾਂ ਚੋਣ ਪ੍ਰਚਾਰ ਬੰਦ ਕਰ ਦਿੱਤਾ ਜਾਂਦਾ ਹੈ?**
24 ਘੰਟੇ
36 ਘੰਟੇ
48 ਘੰਟੇ
72 ਘੰਟੇ
**ਜਿੱਤੇ ਹੋਏ ਉਮੀਦਵਾਰ ਵੱਲੋਂ ਅਸਤੀਫਾ ਦੇਣ ਜਾਂ ਉਸ ਦੀ ਚੋਣ ਨੂੰ ਅਯੋਗ ਕਰਾਰ ਦਿੱਤੇ ਜਾਣ ਜਾਂ ਉਸ ਦੀ ਮੌਤ ਹੋਣ ਕਾਰਨ ਖਾਲੀ ਹੋਈ ਸੀਟ ਤੇ ਜੋ ਚੋਣ ਕਰਵਾਈ ਜਾਂਦੀ ਹੈ, ਉਸ ਨੂੰ ____ ਕਹਿੰਦੇ ਹਨ।**
ਆਮ ਚੋਣਾਂ
ਜ਼ਿਮਨੀ ਚੋਣਾਂ
**ਰਾਸ਼ਟਰੀ ਰਾਜਨੀਤਿਕ ਦਲ ਅਤੇ ਖੇਤਰੀ ਰਾਜਨੀਤਿਕ ਦਲਾਂ ਦਾ ਚੋਣ ਕਮਿਸ਼ਨ ਕੋਲ ਰਜਿਸਟਰ ਹੋਣ ਜ਼ਰੂਰੀ ਨਹੀਂ ਹੈ।**
ਠੀਕ
ਗਲਤ

**ਮੁੱਖ ਚੋਣ ਕਮਿਸ਼ਨਰ ਅਤੇ ਉਪ ਕਮਿਸ਼ਨਰਾਂ ਦੀ ਨਿਯੁਕਤੀ _______ ਦੁਆਰਾ ਕੀਤੀ ਜਾਂਦੀ ਹੈ।**
ਪ੍ਰਧਾਨ ਮੰਤਰੀ
ਰਾਸ਼ਟਰਪਤੀ
ਰਾਜਪਾਲ
ਚੀਫ ਜਸਟਿਸ ਆਫ ਇੰਡੀਆ
**ਚੋਣਾਂ ਦੇ ਝਗੜਿਆਂ ਸੰਬੰਧੀ ਉਜਰਦਾਰੀ ਜਾਂ ਯਾਚਿਕਾ ਉੱਚ ਅਦਾਲਤ ਜਾਂ ਹਾਈ ਕੋਰਟ ਵਿੱਚ ਕੀਤੀ ਜਾ ਸਕਦੀ ਹੈ।**
ਠੀਕ
ਗਲਤ
**ਜੇਕਰ ਤੁਹਾਡੀ ਉਮਰ 18 ਸਾਲ ਦੀ ਹੈ ਤਾਂ ਤੁਸੀਂ ਆਪਣੀ ਵੋਟ ਬਣਵਾਉਣ ਲਈ ਕਿਸ ਅਧਿਕਾਰੀ ਕੋਲ ਜਾਓਗੇ?**
ਡਿਪਟੀ ਕਮਿਸ਼ਨਰ
ਐਸ. ਐਚ. ਓ.
ਬੀ. ਐਲ. ਓ.
ਐਮ. ਐਲ. ਏ.
**ਵਿਧਾਨ ਸਭਾ ਦੇ ਲਈ ਚੁਣੇ ਹੋਏ ਪ੍ਰਤੀਨਿਧੀ ਨੂੰ _______ ਕਿਹਾ ਜਾਂਦਾ ਹੈ।**
MP
MLA
NGO
MA
**ਭਾਰਤ ਵਿੱਚ ਕੇਂਦਰੀ ਸੰਸਦ ਦੇ ਚੁਣੇ ਹੋਏ ਪ੍ਰਤੀਨਿਧੀ ਨੂੰ _______ ਕਿਹਾ ਜਾਂਦਾ ਹੈ।**
MP
MC
MD
MLA
**E.V.M. ਮਸ਼ੀਨ ਦੇ ਨਾਲ V.V.P.A.T. ਦੀ ਵਿਵਸਥਾ ਕੀਤੀ ਗਈ ਹੈ, ਜਿਸ ਨਾਲ ਵੋਟਰ ਆਪਣੀ ਵੋਟ ਦੀ ਸ਼ਨਾਖਤ ਕਰ ਸਕਦਾ ਹੈ।**
ਠੀਕ
ਗਲਤ
**ਮੁੱਖ ਚੋਣ ਕਮਿਸ਼ਨਰ ਅਤੇ ਡਿਪਟੀ ਚੋਣ ਕਮਿਸ਼ਨਰਾਂ ਦੇ ਅਹੁਦੇ ਦੀ ਮਿਆਦ 6 ਸਾਲ ਜਾਂ 65 ਸਾਲ ਤੱਕ ਦੀ ਉਮਰ ਤੱਕ ਹੁੰਦੀ ਹੈ।**
ਗਲਤ
ਠੀਕ
**ਭਾਰਤੀ ਚੋਣ ਕਮਿਸ਼ਨ ਵਿੱਚ ਕਿੰਨੇ ਮੈਂਬਰ ਹੁੰਦੇ ਹਨ?**
1
2
3
4
**ਲੋਕ ਸਭਾ ਦੇ ਨਿਰਧਾਰਿਤ ਸਮੇਂ ਤੋਂ ਬਾਅਦ ਹੋਣ ਵਾਲੀਆਂ ਚੋਣਾਂ ਨੂੰ ________ ਚੋਣਾਂ ਕਹਿੰਦੇ ਹਨ।**
ਜ਼ਿਮਨੀ ਚੋਣਾਂ
ਆਮ ਚੋਣਾਂ
**ਹੇਠ ਲਿਖਿਆਂ ਵਿੱਚੋਂ ਕਿਹੜਾ ਦਲ ਰਾਸ਼ਟਰੀ ਦਲ ਨਹੀਂ ਹੈ?**
ਭਾਰਤੀ ਰਾਸ਼ਟਰੀ ਕਾਂਗਰਸ
ਭਾਰਤੀ ਜਨਤਾ ਪਾਰਟੀ
ਸ਼੍ਰੋਮਣੀ ਅਕਾਲੀ ਦਲ
ਆਮ ਆਦਮੀ ਪਾਰਟੀ
https://forms.gle/QvVjuqmQYWiRGJTr9



## ਪਾਠ 14 - ਸੰਵਿਧਾਨ ਅਧੀਨ ਨਾਗਰਿਕਾਂ ਦੇ ਮੌਲਿਕ ਅਧਿਕਾਰ

**ਬਾਲ ਮਜ਼ਦੂਰੀ ਕਿਸ ਅਧਿਕਾਰ ਦੁਆਰਾ ਬੰਦ ਕੀਤੀ ਗਈ ਹੈ?**
ਸੁਤੰਤਰਤਾ ਦਾ ਅਧਿਕਾਰ
ਸੂਚਨਾ ਦਾ ਅਧਿਕਾਰ
ਸੋਸ਼ਣ ਵਿਰੁੱਧ ਅਧਿਕਾਰ
ਸਮਾਨਤਾ ਦਾ ਅਧਿਕਾਰ
**ਅਧਿਕਾਰ, ਵਿਅਕਤੀ ਜਾਂ ਵਿਅਕਤੀਆਂ ਦੇ ਸਮੂਹ ਵੱਲੋਂ ਕੀਤੀਆਂ ਗਈਆਂ ਉਹ ਉਚਿਤ ਮੰਗਾਂ ਹਨ ਜਿਨ੍ਹਾਂ ਨੂੰ ਸਮਾਜ ਅਤੇ ਰਾਜ ਮਾਨਤਾ ਦਿੰਦਾ ਹੈ।**
ਠੀਕ
ਗਲਤ
**ਭਾਰਤੀ ਸੰਵਿਧਾਨ ਵਿੱਚ ਮੌਲਿਕ ਅਧਿਕਾਰ ਅਨੁਛੇਦ 14 ਤੋਂ 32 ਤੱਕ ਦਰਜ ਹਨ।**
ਠੀਕ
ਗਲਤ
**ਕਿਹੜਾ ਅਧਿਕਾਰ 1978 ਈ. ਵਿੱਚ 44ਵੀਂ ਸੋਧ ਦੁਆਰਾ ਮੌਲਿਕ ਅਧਿਕਾਰਾਂ ਦੀ ਸ਼੍ਰੇਣੀ ਵਿੱਚੋਂ ਕੱਢ ਦਿੱਤਾ ਗਿਆ?**
ਸਿੱਖਿਆ ਦਾ ਅਧਿਕਾਰ
ਸੰਪੱਤੀ ਜਾਂ ਜਾਇਦਾਦ ਦਾ ਅਧਿਕਾਰ
ਸੁਤੰਤਰਤਾ ਦਾ ਅਧਿਕਾਰ
ਸਮਾਨਤਾ ਦਾ ਅਧਿਕਾਰ
**ਸੰਨ 2002 ਈ. ਵਿੱਚ ਭਾਰਤੀ ਸੰਸਦ ਨੇ ________ਸੋਧ ਪਾਸ ਕਰਕੇ ਸੰਵਿਧਾਨ ਦੇ ਅਨੁਛੇਦ 21A ਰਾਹੀਂ ਬੱਚਿਆਂ ਦੇ ਮੁਫਤ ਅਤੇ ਜ਼ਰੂਰੀ ਸਿੱਖਿਆ ਦੇ ਅਧਿਕਾਰ ਨੂੰ ਮੌਲਿਕ ਅਧਿਕਾਰ ਬਣਾ ਦਿੱਤਾ ਹੈ।**
84ਵੀਂ
86ਵੀਂ
76ਵੀਂ
96ਵੀਂ
**ਸੰਵਿਧਾਨ ਦੇ ਅਨੁਛੇਦ 14 ਤੋਂ 18 ਤੱਕ ਕਿਹੜਾ ਮੌਲਿਕ ਅਧਿਕਾਰ ਦਰਜ ਹੈ?**
ਸ਼ੋਸ਼ਣ ਵਿਰੁੱਧ ਅਧਿਕਾਰ
ਧਾਰਮਿਕ ਸੁਤੰਤਰਤਾ ਦਾ ਅਧਿਕਾਰ
ਸਮਾਨਤਾ ਦਾ ਅਧਿਕਾਰ

ਸੁਤੰਤਰਤਾ ਦਾ ਅਧਿਕਾਰ
**ਭਾਰਤੀ ਸੰਵਿਧਾਨ ਵਿੱਚ ਮੌਲਿਕ ਅਧਿਕਾਰਾਂ ਦਾ ਵਰਨਣ ਕਿਸ ਭਾਗ ਵਿੱਚ ਕੀਤਾ ਗਿਆ ਹੈ?**
ਦੂਜੇ
ਤੀਜੇ
ਚੌਥੇ
ਪਹਿਲੇ
**ਭਾਰਤੀ ਸੰਵਿਧਾਨ ਵਿੱਚ ਕਿੰਨੇ ਮੌਲਿਕ ਅਧਿਕਾਰ ਦਿੱਤੇ ਗਏ ਹਨ?**
6
7
8
9
**ਸੁਤੰਤਰਤਾ ਦੇ ਅਧਿਕਾਰ ਦੀ ਵਿਵਸਥਾ ___________ ਅਨੁਛੇਦ ਵਿੱਚ ਕੀਤੀ ਗਈ ਹੈ।**
14 ਤੋਂ 18
19 ਤੋਂ 22
23 ਤੋਂ 24
25 ਤੋਂ 28
**ਸੰਵਿਧਾਨਕ ਉਪਚਾਰਾਂ ਦਾ ਅਧਿਕਾਰ ______ ਅਨੁਛੇਦ ਵਿੱਚ ਦਿੱਤਾ ਗਿਆ ਹੈ।**
30
22
32
18
**ਧਰਮ ਨਿਰਪੱਖ ਦਾ ਅਰਥ ਹੈ ਕਿ ਲੋਕ ਕਿਸੇ ਵੀ ਧਰਮ ਨੂੰ ਅਪਨਾਉਣ ਦੇ ਲਈ ਸੁਤੰਤਰ ਹਨ।**
ਠੀਕ
ਗਲਤ
**ਅਧਿਕਾਰ ਜੀਵਨ ਦੀਆਂ ਉਹ ਜ਼ਰੂਰੀ ਹਾਲਤਾਂ ਹਨ ਜਿਨ੍ਹਾਂ ਤੋਂ ਬਿਨ੍ਹਾਂ ਕੋਈ ਵੀ ਖੁਸ਼ਹਾਲ ਜ਼ਿੰਦਗੀ ਨਹੀਂ ਜੀ ਸਕਦਾ।**
ਠੀਕ
ਗਲਤ
**ਉਸ ਬਿੱਲ ਦਾ ਨਾਂ ਦੱਸੋ ਜਿਸ ਵਿੱਚ ਬਾਲ ਗੰਗਾਧਰ ਤਿਲਕ ਨੇ 1895 ਈ. ਵਿੱਚ ਭਾਰਤੀਆਂ ਲਈ ਅੰਗਰੇਜ਼ਾਂ ਕੋਲੋਂ ਕੁੱਝ ਅਧਿਕਾਰਾਂ ਦੀ ਮੰਗ ਕੀਤੀ ਸੀ?**
ਸਵਰਾਜ ਬਿਲ
ਧਨ ਬਿਲ
ਸਫਰੇਜ਼ ਬਿਲ
ਅਧਿਕਾਰ ਬਿਲ
**ਅੰਗਰੇਜ਼ਾਂ ਕੋਲੋਂ ਔਰਤਾਂ ਤੇ ਮਰਦਾਂ ਲਈ ਸਮਾਨ ਅਧਿਕਾਰਾਂ ਦੀ ਮੰਗ 1928 ਈ. ਵਿੱਚ ਨਹਿਰੂ ਰਿਪੋਰਟ ਵਿੱਚ ਕੀਤੀ ਗਈ ਸੀ।**
ਠੀਕ
ਗਲਤ
**ਛੂਆ-ਛੂਤ ਦੇ ਖਾਤਮੇ ਲਈ ਭਾਰਤ ਦੇ ਸੰਵਿਧਾਨ ਦੇ ਕਿਹੜੇ ਅਨੁਛੇਦ ਅਧੀਨ ਵਿਵਸਥਾ ਕੀਤੀ ਗਈ ਹੈ?**
ਅਨੁਛੇਦ 14
ਅਨੁਛੇਦ 17
ਅਨੁਛੇਦ 25
ਅਨੁਛੇਦ 21
**ਅਨੁਛੇਦ 22 ਕਿਸ ਮੌਲਿਕ ਅਧਿਕਾਰ ਨਾਲ ਸੰਬੰਧਤ ਹੈ?**
ਮੌਕਿਆਂ ਦੀ ਸਮਾਨਤਾ
ਖਿਤਾਬਾਂ ਦਾ ਖਾਤਮਾ
ਕੈਦੀਆਂ ਦੇ ਅਧਿਕਾਰ ਤੇ ਸੁਤੰਤਰਤਾਵਾਂ
ਛੂਤ-ਛਾਤ ਵਿਰੁੱਧ ਅਧਿਕਾਰ
**ਭਾਰਤ ਵਿੱਚ ਰਾਸ਼ਟਰੀ ਮਨੁੱਖੀ ਅਧਿਕਾਰ ਆਯੋਗ ਦੀ ਸਥਾਪਨਾ ਦਸੰਬਰ 1993 ਵਿੱਚ ਕੀਤੀ ਗਈ ਹੈ।**
ਠੀਕ
ਗਲਤ
**ਸੁਪਰੀਮ ਕੋਰਟ ਦੇ ਸੇਵਾ ਮੁਕਤ ਜੱਜ ਕਿਸੇ ਵੀ ਅਦਾਲਤ ਵਿੱਚ ਵਕਾਲਤ ਕਰ ਸਕਦੇ ਹਨ।**
ਗਲਤ
ਠੀਕ
**ਨਿਆਇਕ ਪੁਨਰ-ਨਿਰੀਖਣ ਦੀ ਸ਼ਕਤੀ _____________ ਕੋਲ ਹੈ।**
ਵਿਧਾਲ ਪਾਲਿਕਾ
ਕਾਰਜ ਪਾਲਿਕਾ
ਨਿਆਂ ਪਾਲਿਕਾ
**ਅਨੁਛੇਦ ______ ਹਰ ਕਿਸਮ ਦੀ ਬੰਧੂਆ ਮਜ਼ਦੂਰੀ, ਬੇਗਾਰ ਤੇ ਮਨੁੱਖਾਂ ਦੇ ਵਪਾਰ ਨੂੰ ਰੋਕਦਾ ਹੈ।**
23
24
25
26
**ਅਨੁਛੇਦ _____ ਦੁਆਰਾ 14 ਸਾਲ ਦੇ ਘੱਟ ਉਮਰ ਦੇ ਬੱਚਿਆਂ ਤੋਂ ਫੈਕਟਰੀਆਂ, ਖਾਣਾਂ ਤੇ ਹੋਰ ਜ਼ੋਖ਼ਿਮ ਭਰੇ ਸਥਾਨਾਂ ਤੇ ਕੰਮ ਲੈਣ ਤੋਂ ਰੋਕ ਲਗਾਈ ਗਈ ਹੈ।**
18
21
22
24
**ਅਨੁਛੇਦ 28 ਅਧੀਨ ਵਿੱਦਿਅਕ ਸੰਸਥਾਵਾਂ ਵਿੱਚ ਧਾਰਮਿਕ ਸਿੱਖਿਆ ਦੇਣ ਦੀ ਮਨਾਹੀ ਕੀਤੀ ਗਈ ਹੈ।**
ਠੀਕ
ਗਲਤ
**ਅਨੁਛੇਦ _____ ਅਧੀਨ ਅੰਗਰੇਜ਼ਾਂ ਦੁਆਰਾ ਦਿੱਤੇ ਗਏ ਖਿਤਾਬ ਨੂੰ ਖਤਮ ਕਰ ਦਿੱਤਾ ਗਿਆ ਹੈ।**
14
15
17
18
**ਅਨੁਛੇਦ 15 ਅਧੀਨ ਹਰ ਤਰ੍ਹਾਂ ਦੇ ਵਿਤਕਰੇ ਦੀ ਮਨਾਹੀ ਕੀਤੀ ਗਈ ਹੈ।**
ਠੀਕ
ਗਲਤ
**ਅਨੁਛੇਦ 16 ਅਵਸਰ ਦੀ ਸਮਾਨਤਾ ਨਾਲ ਸੰਬੰਧਤ ਹੈ।**

ਠੀਕ
ਗਲਤ
https://forms.gle/JDUciAWZXhAZi6dY8



## 3 ਅਤੇ 5 ਅੰਕਾਂ ਵਾਲੇ ਮਹੱਤਵਪੂਰਨ ਪ੍ਰਸ਼ਨ

## ਭੂਗੋਲ-ਭਾਗ

### ਪਾਠ-1 ਏ ਭਾਰਤ : ਅਕਾਰ ਅਤੇ ਸਥਿਤੀ

(3 ਅੰਕਾਂ ਵਾਲੇ ਪ੍ਰਸ਼ਨ)

ਭਾਰਤ ਦੀ ਮੁੱਖ ਦੇਸ਼ਾਂਤਰ ਰੇਖਾ ਬਾਰੇ ਨੋਟ ਲਿਖੋ।

ਅਰੁਨਾਚਲ ਪ੍ਰਦੇਸ਼ ਅਤੇ ਸੌਰਾਸ਼ਟਰ (ਗੁਜਰਾਤ) ਦੇ ਸਮੇਂ ਵਿੱਚ ਦੋ ਘੰਟੇ ਦਾ ਅੰਤਰ ਕਿਉਂ ਹੈ?

ਸਾਰਕ ਬਾਰੇ ਇੱਕ ਸੰਖੇਪ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਭਾਰਤ ਦੀ ਰਾਜਨੀਤਕ ਵੰਡ ਤੇ ਨੋਟ ਲਿਖੋ ਤੇ ਖੇਤਰਫਲ ਪੱਖੋਂ ਸਭ ਤੋਂ ਵੱਡੇ ਤੇ ਛੋਟੇ ਰਾਜਾਂ ਦੀ ਵਿਆਖਿਆ ਕਰੋ।

ਭਾਰਤ ਦੇ ਕੋਈ 6 ਰਾਜਾਂ ਅਤੇ 2 ਕੇਂਦਰ ਸ਼ਾਸਤ ਪ੍ਰਦੇਸ਼ਾਂ ਦੇ ਨਾਮ ਅਤੇ ਰਾਜਧਾਨੀਆਂ ਲਿਖੋ।

### ਪਾਠ-1 ਬੀ ਪੰਜਾਬ : ਅਕਾਰ ਅਤੇ ਸਥਿਤੀ

(3 ਅੰਕਾਂ ਵਾਲੇ ਪ੍ਰਸ਼ਨ)

ਵਰਤਮਾਨ ਪੰਜਾਬ ਦੀ ਭੂਗੋਲਿਕ ਸਥਿਤੀ ਤੇ ਆਂਢ-ਗੁਆਂਢ ਬਾਰੇ ਦੱਸੋ।

ਪੰਜਾਬ ਵਿੱਚ ਕੁੱਲ ਕਿੰਨੇ ਮੰਡਲ, ਜ਼ਿਲ੍ਹੇ, ਤਹਿਸੀਲਾਂ ਤੇ ਬਲਾਕ ਹਨ?

ਪੈਪਸੂ ਬਾਰੇ ਵਿਸਤ੍ਰਿਤ ਜਾਣਕਾਰੀ ਦਿਓ।

(5 ਅੰਕਾਂ ਵਾਲੇ ਪ੍ਰਸ਼ਨ)

ਪੰਜਾਬ ਦੇ ਭੂਗੋਲਿਕ ਇਤਿਹਾਸ ਦੀ ਜਾਣਕਾਰੀ ਦਿਓ

### ਪਾਠ-2 ਏ ਭਾਰਤ : ਧਰਾਤਲ/ਭੂ-ਆਕ੍ਰਿਤੀਆਂ

(3 ਅੰਕਾਂ ਵਾਲੇ ਪ੍ਰਸ਼ਨ)

ਪੂਰਬੀ ਤੇ ਪੱਛਮੀ ਘਾਟਾਂ ਵਿੱਚ ਕੀ ਅੰਤਰ ਹਨ?

ਭਾਬਰ ਤੇ ਤਰਾਈ ਵਿੱਚ ਅੰਤਰ ਸਪਸ਼ਟ ਕਰੋ।

ਮੱਧ ਹਿਮਾਲਿਆ ਬਾਰੇ ਇੱਕ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਹਿਮਾਲਿਆ ਪਰਬਤ ਤੇ ਦੱਖਣ ਦੀ ਪਠਾਰ ਦੇ ਲਾਭਾਂ ਦੀ ਤੁਲਨਾ ਕਰੋ।

ਭਾਰਤ ਦੇ ਤੱਟਵਰਤੀ ਮੈਦਾਨਾਂ ਦਾ ਵਰਣਨ ਕਰੋ।

### ਪਾਠ-2 ਬੀ ਪੰਜਾਬ : ਧਰਾਤਲ/ਭੂ-ਆਕ੍ਰਿਤੀਆਂ

(3 ਅੰਕਾਂ ਵਾਲੇ ਪ੍ਰਸ਼ਨ)

ਮੌਸਮੀ ਚੋਅ ਕੀ ਹੁੰਦੇ ਹਨ? ਉਦਾਹਰਣਾਂ ਦੇ ਕੇ ਸਪਸ਼ਟ ਕਰੋ।

ਗੁਰਦਾਸਪੁਰ-ਪਠਾਨਕੋਟ ਸ਼ਿਵਾਲਿਕ ਤੇ ਨੋਟ ਲਿਖੋ।

ਪੰਜਾਬ ਦੇ ਜਲੋਢੀ ਮੈਦਾਨਾਂ ਦੀ ਉਤਪਤੀ ਬਾਰੇ ਨੋਟ ਲਿਖੋ।

### ਪਾਠ-3 ਏ ਭਾਰਤ : ਜਲਪ੍ਰਵਾਹ

(3 ਅੰਕਾਂ ਵਾਲੇ ਪ੍ਰਸ਼ਨ)

ਮਹਾਂਨਦੀ ਦਾ ਜਨਮ ਸਥਾਨ ਕੀ ਹੈ? ਇਸ ਦੀਆਂ ਕੋਈ ਦੋ ਸਹਾਇਕ ਨਦੀਆਂ ਦੱਸੋ।

ਭਾਰਤ ਦੀਆਂ ਪੰਜ ਪ੍ਰਮੁੱਖ ਕੁਦਰਤੀ ਝੀਲਾਂ ਦੇ ਨਾਮ ਲਿਖੋ।

ਭਾਰਤੀ ਨਦੀ ਤੰਤਰ ਨੂੰ ਕਿਹੜੇ-2 ਭਾਗਾਂ ਵਿੱਚ ਵੰਡਿਆ ਜਾਂਦਾ ਹੈ?

(5 ਅੰਕਾਂ ਵਾਲੇ ਪ੍ਰਸ਼ਨ)

ਭਾਰਤ ਦੇ ਅੰਦਰੂਨੀ ਜਲਤੰਤਰ ਤੇ ਨੋਟ ਲਿਖੋ।

ਗੰਗਾ ਦਾ ਪ੍ਰਦੂਸ਼ਨ ਵੱਧਦਾ ਜਾ ਰਿਹਾ ਹੈ। ਇਸਦੀ ਰੋਕਥਾਮ ਲਈ ਕੀ ਕੀਤਾ ਗਿਆ ਹੈ?

### ਪਾਠ-3 ਬੀ ਪੰਜਾਬ : ਜਲਤੰਤਰ

(3 ਅੰਕਾਂ ਵਾਲੇ ਪ੍ਰਸ਼ਨ)

ਪੰਜਾਬ ਦੀ ਕਿਹੜੀ ਨਹਿਰ ਹਰਿਆਣਾ ਨੂੰ ਜਲ ਪ੍ਰਦਾਨ ਕਰਦੀ ਹੈ?

ਅਪਰ ਬਾਰੀ ਦੁਆਬ ਨਹਿਰ ਦਾ ਸਰੋਤ ਕੀ ਹੈ?

ਹਰੀਕੇ ਝੀਲ ਚੋਂ ਰਾਜਸਥਾਨ ਨੂੰ ਪਾਣੀ ਲਿਜਾਂਦੀਆਂ ਨਹਿਰਾਂ ਦੇ ਨਾ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਪੰਜਾਬ ਦੇ ਵਹਿੰਦੇ ਜਲ ਪ੍ਰਦੂਸ਼ਨ ਤੋਂ ਜਾਣੂ ਕਰਵਾਓ

ਬਿਆਸ ਤੇ ਰਾਵੀ ਦੀਆਂ ਸਹਾਇਕ ਨਦੀਆਂ ਦੀ ਸੂਚੀ ਬਣਾਓ

## ਪਾਠ-4 ਜਲਵਾਯੂ

(3 ਅੰਕਾਂ ਵਾਲੇ ਪ੍ਰਸ਼ਨ)

ਜਲਵਾਯੂ ਤੇ ਮੌਸਮ ਵਿੱਚ ਕੀ ਅੰਤਰ ਹੈ, ਸਪਸ਼ਟ ਕਰੋ।

ਕੋਰੀਔਲਿਸ ਸ਼ਕਤੀ ਜਾਂ ਫੈਰਲ ਦਾ ਨਿਯਮ ਕੀ ਹੈ, ਸਪਸ਼ਟ ਕਰੋ।

ਭਾਰਤੀ ਵਰਖਾ ਅਨਿਯਮਤ ਤੇ ਅਨਿਸ਼ਚਤ ਹੈ, ਸਪਸ਼ਟ ਕਰੋ।

(5 ਅੰਕਾਂ ਵਾਲੇ ਪ੍ਰਸ਼ਨ)

ਕਿਸੇ ਸਥਾਨ ਦੀ ਜਲਵਾਯੂ ਕਿੰਨ੍ਹਾਂ ਤੱਤਾਂ ਉੱਤੇ ਨਿਰਭਰ ਕਰਦੀ ਹੈ, ਵਿਆਖਿਆ ਕਰੋ।

ਵਰਖਾ ਕਿੰਨੇ ਪ੍ਰਕਾਰ ਦੀ ਹੁੰਦੀ ਹੈ, ਵਿਸਥਾਰ ਨਾਲ ਲਿਖੋ।

## ਪਾਠ-5 ਕੁਦਰਤੀ ਬਨਸਪਤੀ ਅਤੇ ਜੰਗਲੀ ਜੀਵਨ

(3 ਅੰਕਾਂ ਵਾਲੇ ਪ੍ਰਸ਼ਨ)

ਫ਼ਲੋਰਾ ਤੇ ਫੌਨਾ ਕੀ ਹਨ, ਸਪਸ਼ਟ ਕਰੋ।

ਪੰਜਾਬ ਦੀ ਕੁਦਰਤੀ ਬਨਸਪਤੀ ਨਾਲ ਜਾਣ-ਪਛਾਣ ਕਰਵਾਓ।

ਔਲਾ, ਤੁਲਸੀ ਤੇ ਸਿਨਕੋਨਾ ਤੋਂ ਕੀ ਲਾਭ ਹੋ ਸਕਦੇ ਹਨ, ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਕੁਦਰਤੀ ਬਨਸਪਤੀ ਮਨੁੱਖੀ ਸਮਾਜ ਦੇ ਫੇਫੜੇ ਹਨ, ਕਿਵੇਂ?

ਕੁਦਰਤੀ ਬਨਸਪਤੀ ਨੂੰ ਕਿਹੜੇ ਭੂਗੋਲਿਕ ਤੱਤ ਪ੍ਰਭਾਵਿਤ ਕਰਦੇ ਹਨ?

## ਪਾਠ-6 ਜਨਸੰਖਿਆ

(3 ਅੰਕਾਂ ਵਾਲੇ ਪ੍ਰਸ਼ਨ)

ਪਰਵਾਸ ਦੇ ਮੁੱਖ ਕਾਰਨ ਕੀ-ਕੀ ਹੋ ਸਕਦੇ ਹਨ?

ਜਨਸੰਖਿਆ ਪੱਖੋਂ ਭਾਰਤ ਦੀ ਸੰਸਾਰ ਵਿੱਚ ਸਥਿਤੀ ਉੱਤੇ ਇੱਕ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਕਿਸ਼ੋਰ ਉਮਰ ਦੇ ਵਰਗ ਨੂੰ ਕੀ-ਕੀ ਨਿਵੇਕਲੀਆਂ ਔਕੜਾਂ ਹੋ ਸਕਦੀਆਂ ਹਨ?

ਵੱਸੋਂ ਪਰਵਾਸ ਸੰਬੰਧੀ ਭਾਰਤ ਦੇ ਪੰਜਾਬ ਦੀ ਸਥਿਤੀਆਂ ਦੀ ਚਰਚਾ ਕਰੋ।

ਭਾਰਤੀ ਵੱਸੋਂ ਦੀ ਘਣਤਾ ਅਨੁਸਾਰ ਵੰਡ ਕਰੋ।

# ਅਰਥਸ਼ਾਸਤਰ-ਭਾਗ

## ਪਾਠ-1 ਇੱਕ ਪਿੰਡ ਦੀ ਕਹਾਣੀ

(3 ਅੰਕਾਂ ਵਾਲੇ ਪ੍ਰਸ਼ਨ)

ਬਹੁ ਫਸਲੀ ਵਿਧੀ ਕੀ ਹੈ? ਸਪਸ਼ਟ ਕਰੋ।

ਆਰਥਿਕ ਅਤੇ ਅਨਾਰਥਿਕ ਕਿਰਿਆ ਵਿੱਚ ਅੰਤਰ ਲਿਖੋ।

ਹਰੀ ਕ੍ਰਾਂਤੀ ਤੋਂ ਕੀ ਭਾਵ ਹੈ? ਇਹ ਕਿਵੇਂ ਸੰਭਵ ਹੋਈ ਹੈ?

ਫਸਲਾਂ ਦੀ ਰਹਿੰਦ ਖੂੰਹਦ ਨੂੰ ਖੇਤਾਂ ਵਿੱਚ ਸਾੜਣ ਨਾਲ ਜ਼ਮੀਨ ਦੀ ਗੁਣਵੱਤਾ ਵਿੱਚ ਨਿਘਾਰ ਕਿਉਂ ਆਉਂਦਾ ਹੈ?

(5 ਅੰਕਾਂ ਵਾਲੇ ਪ੍ਰਸ਼ਨ)

ਅਰਥਸ਼ਾਸਤਰ ਦੀਆਂ ਕੋਈ ਚਾਰ ਮੁੱਢਲੀਆਂ ਧਾਰਨਾਵਾਂ ਦਾ ਵਰਣਨ ਕਰੋ।

## ਪਾਠ-2 ਮਨੁੱਖੀ ਸੰਸਾਧਨ

(3 ਅੰਕਾਂ ਵਾਲੇ ਪ੍ਰਸ਼ਨ)

ਮਨੁੱਖੀ ਪੂੰਜੀ ਨਿਰਮਾਣ ਵਿੱਚ ਸਿੱਖਿਆ ਦੀ ਕੀ ਭੂਮਿਕਾ ਹੈ?

ਭਾਰਤ ਵਿੱਚ ਬੇਰੁਜ਼ਗਾਰੀ ਦੇ ਤਿੰਨ ਕਾਰਨ ਦੱਸੋ।

ਮਨੁੱਖ ਸੰਸਾਧਨਾਂ ਤੋਂ ਤੁਸੀਂ ਕੀ ਸਮਝਦੇ ਹੋ?

(5 ਅੰਕਾਂ ਵਾਲੇ ਪ੍ਰਸ਼ਨ)

ਛੁਪੀ ਬੇਰੁਜ਼ਗਾਰੀ ਅਤੇ ਮੌਸਮੀ ਬੇਰੁਜ਼ਗਾਰੀ ਵਿੱਚ ਅੰਤਰ ਸਪਸ਼ਟ ਕਰੋ।

ਭਾਰਤ ਸਰਕਾਰ ਦੁਆਰਾ ਸਿੱਖਿਆ ਦੇ ਪਸਾਰ ਲਈ ਕੀ ਕਦਮ ਚੁੱਕੇ ਗਏ ਹਨ?

## ਪਾਠ-3 ਗਰੀਬੀ: ਭਾਰਤ ਦੇ ਸਾਹਮਣੇ ਇੱਕ ਚੁਣੌਤੀ

(3 ਅੰਕਾਂ ਵਾਲੇ ਪ੍ਰਸ਼ਨ)

ਸਾਪੇਖ ਅਤੇ ਨਿਰਪੇਖ ਗਰੀਬੀ ਵਿੱਚ ਅੰਤਰ ਸਪਸ਼ਟ ਕਰੋ।

ਭਾਰਤ ਵਿੱਚ ਗਰੀਬੀ ਦੇ ਤਿੰਨ ਮੁੱਖ ਕਾਰਨ ਦੱਸੋ।

ਗਰੀਬੀ ਬੇਰੁਜ਼ਗਾਰੀ ਦਾ ਪ੍ਰਗਟਾਵਾ ਹੈ, ਸਪਸ਼ਟ ਕਰੋ।

(5 ਅੰਕਾਂ ਵਾਲੇ ਪ੍ਰਸ਼ਨ)

ਰਾਸ਼ਟਰੀ ਪੇਂਡੂ ਰੁਜ਼ਗਾਰ ਗਾਰੰਟੀ ਐਕਟ 2005 ਦੀਆਂ ਮੁੱਖ ਵਿਸ਼ੇਸ਼ਤਾਵਾਂ ਕਿਹੜੀਆਂ ਹਨ?

ਭਾਰਤ ਸਰਕਾਰ ਵੱਲੋਂ ਚਲਾਏ ਗਏ ਕਿਸੇ ਤਿੰਨ ਗਰੀਬੀ ਘਟਾਉ ਪ੍ਰੋਗਰਾਮਾਂ ਨੂੰ ਸਪਸ਼ਟ ਕਰੋ।

## ਪਾਠ-4 ਭਾਰਤ ਵਿੱਚ ਅੰਨ ਸੁਰੱਖਿਆ

(3 ਅੰਕਾਂ ਵਾਲੇ ਪ੍ਰਸ਼ਨ)

ਬਫ਼ਰ ਸਟਾੱਕ ਤੋਂ ਕੀ ਭਾਵ ਹੈ?

ਜਨਤਕ ਵੰਡ ਪ੍ਰਣਾਲੀ ਤੋਂ ਤੁਸੀਂ ਕੀ ਸਮਝਦੇ ਹੋ?

ਨਿਊਨਤਮ ਸਮਰਥਨ ਕੀਮਤ ਕੀ ਹੁੰਦੀ ਹੈ?

(5 ਅੰਕਾਂ ਵਾਲੇ ਪ੍ਰਸ਼ਨ)

ਮੌਸਮੀ ਭੁੱਖ ਅਤੇ ਮਿਆਦੀ ਭੁੱਖ ਤੋਂ ਕੀ ਭਾਵ ਹੈ?

ਬਫ਼ਰ ਸਟਾੱਕ ਸਰਕਾਰ ਵੱਲੋਂ ਕਿਉਂ ਰੱਖਿਆ ਜਾਂਦਾ ਹੈ?

ਇਸ਼ੂ ਕੀਮਤ ਕਿਸ ਨੂੰ ਕਹਿੰਦੇ ਹਨ?

ਅੰਨ ਦੀ ਪੂਰਤੀ ਲਈ ਸਹਿਕਾਰੀ ਸੰਸਥਾਵਾਂ ਦੀ ਭੂਮਿਕਾ ਦੀ ਵਿਆਖਿਆ ਕਰੋ।

# ਇਤਿਹਾਸ-ਭਾਗ

## ਪਾਠ-1 : ਪੰਜਾਬ : ਭੂਗੋਲਿਕ ਵਿਸ਼ੇਸ਼ਤਾਵਾਂ ਅਤੇ ਪ੍ਰਭਾਵ

(3 ਅੰਕਾਂ ਵਾਲੇ ਪ੍ਰਸ਼ਨ)

ਪੰਜਾਬ ਨੂੰ ਭਾਰਤ ਦਾ ਪ੍ਰਵੇਸ਼ ਦੁਆਰ ਕਿਉਂ ਕਿਹਾ ਜਾਂਦਾ ਹੈ?

ਪੰਜਾਬ ਦੇ ਵੱਖ-ਵੱਖ ਇਤਿਹਾਸਕ ਨਾਵਾਂ ਤੇ ਚਾਨਣਾ ਪਾਓ।

(5 ਅੰਕਾਂ ਵਾਲੇ ਪ੍ਰਸ਼ਨ)

ਪੰਜਾਬ ਦੀਆਂ ਭੂਗੋਲਿਕ ਵਿਸ਼ੇਸ਼ਤਾਵਾਂ ਦਾ ਵਰਣਨ ਕਰੋ।

ਵਿਦੇਸ਼ੀ ਹਮਲਿਆਂ ਦੇ ਪੰਜਾਬ ਦੇ ਲੋਕਾਂ ਤੇ ਕੀ ਪ੍ਰਭਾਵ ਪਏ?

## ਪਾਠ-2 : ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਮਕਾਲੀ ਸਮਾਜ

(3 ਅੰਕਾਂ ਵਾਲੇ ਪ੍ਰਸ਼ਨ)

16ਵੀਂ ਸਦੀ ਦੇ ਆਰੰਭ ਵਿੱਚ ਔਰਤਾਂ ਦੀ ਸਥਿਤੀ ਬਾਰੇ ਨੋਟ ਲਿਖੋ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹੜੇ ਰੀਤੀ-ਰਿਵਾਜ਼ਾਂ ਦਾ ਖੰਡਨ ਕੀਤਾ।

(5 ਅੰਕਾਂ ਵਾਲੇ ਪ੍ਰਸ਼ਨ)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ?

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੀ ਸਮਾਜਿਕ ਅਤੇ ਆਰਥਿਕ ਅਵਸਥਾ ਦਾ ਵਰਣਨ ਕਰੋ।

## ਪਾਠ-3 : ਸਿੱਖ ਧਰਮ ਦਾ ਵਿਕਾਸ (1539 ਈ. – 1581 ਈ.)

(3 ਅੰਕਾਂ ਵਾਲੇ ਪ੍ਰਸ਼ਨ)

ਮੰਜੀ ਪ੍ਰਥਾ ਤੇ ਨੋਟ ਲਿਖੋ।

ਅੰਮ੍ਰਿਤਸਰ ਦੀ ਸਥਾਪਨਾ ਤੇ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿੱਖ ਪੰਥ ਦੇ ਵਿਕਾਸ ਲਈ ਬਹੁਤ ਹੀ ਮਹਤੱਵਪੂਰਨ ਕਾਰਜ ਕੀਤੇ। ਵਰਨਣ ਕਰੋ।

ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਧਰਮ ਦੇ ਵਿਕਾਸ ਵਿੱਚ ਯੋਗਦਾਨ ਦਾ ਵਰਨਣ ਕਰੋ।

ਸ੍ਰੀ ਗੁਰੂ ਰਾਮਦਾਸ ਜੀ ਨੇ ਸਿੱਖ ਪੰਥ ਦੇ ਵਿਕਾਸ ਵਿੱਚ ਕਿਹੜੇ ਮਹਤੱਵਪੂਰਨ ਕਾਰਜ ਕੀਤੇ? ਵਰਣਨ ਕਰੋ।

## ਪਾਠ-4 : ਸ੍ਰੀ ਗੁਰੂ ਅਰਜਨ ਦੇਵ ਜੀ : ਸਿੱਖ ਧਰਮ ਦੇ ਵਿਕਾਸ ਵਿੱਚ ਯੋਗਦਾਨ ਅਤੇ ਉਹਨਾਂ ਦੀ ਸ਼ਹੀਦੀ

(3 ਅੰਕਾਂ ਵਾਲੇ ਪ੍ਰਸ਼ਨ)

ਜਹਾਂਗੀਰ ਦੀ ਧਾਰਮਿਕ ਅਸਹਿਣਸ਼ੀਲਤਾ ਤੋਂ ਕੀ ਭਾਵ ਹੈ?

ਚੰਦੂਸ਼ਾਹ ਕੌਣ ਸੀ ਅਤੇ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਕਿਉਂ ਹੋ ਗਿਆ?

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਤਤਕਾਲੀ ਕਾਰਨ ਕੀ ਸੀ?

ਮਸੰਦ ਪ੍ਰਥਾ ਦਾ ਸਿੱਖ ਧਰਮ ਦੇ ਵਿਕਾਸ ਵਿੱਚ ਕੀ ਯੋਗਦਾਨ ਸੀ?

(5 ਅੰਕਾਂ ਵਾਲੇ ਪ੍ਰਸ਼ਨ)

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਕੀ ਕਾਰਨ ਸਨ? ਵਰਣਨ ਕਰੋ।

ਗੁਰੂ ਅਰਜਨ ਦੇਵ ਜੀ ਦਾ ਸਿੱਖ ਧਰਮ ਦੇ ਵਿਕਾਸ ਵਿੱਚ ਕੀ ਯੋਗਦਾਨ ਹੈ? ਵਿਸਥਾਰ ਸਹਿਤ ਲਿਖੋ।

## ਪਾਠ-5 : ਫਰਾਂਸ ਦੀ ਕ੍ਰਾਂਤੀ

(3 ਅੰਕਾਂ ਵਾਲੇ ਪ੍ਰਸ਼ਨ)

ਫਰਾਂਸ ਦੀ ਕ੍ਰਾਂਤੀ ਤੋਂ ਪਹਿਲਾਂ ਸਮਾਜ ਕਿਸ ਤਰ੍ਹਾਂ ਵੰਡਿਆ ਹੋਇਆ ਸੀ?

ਰਾਸ਼ਟਰੀ ਸੰਵਿਧਾਨ ਸਭਾ ਤੇ ਨੋਟ ਲਿਖੋ।

ਫਰਾਂਸੀਸੀ ਕ੍ਰਾਂਤੀ ਵਿੱਚ ਔਰਤਾਂ ਦੇ ਯੋਗਦਾਨ ਬਾਰੇ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਫਰਾਂਸ ਦੀ ਕ੍ਰਾਂਤੀ ਦੇ ਕੀ ਪ੍ਰਭਾਵ ਪਏ?

ਉਨ੍ਹਾਂ ਹਾਲਤਾਂ ਦਾ ਵਰਣਨ ਕਰੋ ਜਿਸ ਕਾਰਨ ਫਰਾਂਸੀਸੀ ਕ੍ਰਾਂਤੀ ਹੋਈ।

## ਪਾਠ-6 : ਰੂਸ ਦੀ ਕ੍ਰਾਂਤੀ

(3 ਅੰਕਾਂ ਵਾਲੇ ਪ੍ਰਸ਼ਨ)

ਲੈਨਿਨ ਦਾ ਅਪ੍ਰੈਲ ਮਤਾ ਕੀ ਸੀ?

ਰੂਸ ਵਿੱਚ ਅਸਥਾਈ ਸਰਕਾਰ ਦੀ ਅਸਫਲਤਾ ਦੇ ਕੀ ਕਾਰਨ ਸਨ?

ਬੋਲਸ਼ਵਿਕ ਅਤੇ ਮੈਨਸ਼ਵਿਕ ਤੇ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

1905 ਈ. ਦੀ ਕ੍ਰਾਂਤੀ ਤੋਂ ਪਹਿਲਾਂ ਰੂਸ ਦੇ ਸਮਾਜਿਕ, ਆਰਥਿਕ ਤੇ ਰਾਜਨੀਤਿਕ ਹਾਲਾਤਾਂ ਬਾਰੇ ਵਰਨਣ ਕਰੋ।

ਸਮਾਜਵਾਦ ਤੇ ਵਿਸਥਾਰ ਸਹਿਤ ਨੋਟ ਲਿਖੋ।

## ਪਾਠ-7 : ਵਣ-ਸਮਾਜ ਅਤੇ ਬਸਤੀਵਾਦ

(3 ਅੰਕਾਂ ਵਾਲੇ ਪ੍ਰਸ਼ਨ)

ਉਪਨਿਵੇਸ਼ ਕਿਸ ਨੂੰ ਕਿਹਾ ਜਾਂਦਾ ਹੈ? ਉਦਾਹਰਣ ਵੀ ਦਿਓ।

1878 ਦੇ ਵਣ ਕਾਨੂੰਨ ਅਨੁਸਾਰ ਜੰਗਲਾਂ ਦੀਆਂ ਵੱਖ-ਵੱਖ ਸ਼੍ਰੇਣੀਆਂ ਬਾਰੇ ਦੱਸੋ।

ਝੂਮ ਪ੍ਰਥਾ ਤੇ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਮੁੰਡਾ ਅੰਦੋਲਨ ਤੇ ਵਿਸਤ੍ਰਿਤ ਨੋਟ ਲਿਖੋ।

ਜੰਗਲਾਂ ਦੀ ਕਟਾਈ ਦੇ ਕੀ ਕਾਰਨ ਸਨ? ਵਰਣਨ ਕਰੋ।

## ਪਾਠ-8 : ਪਹਿਰਾਵੇ ਦਾ ਸਮਾਜਿਕ ਇਤਿਹਾਸ

(3 ਅੰਕਾਂ ਵਾਲੇ ਪ੍ਰਸ਼ਨ)

ਸਵਦੇਸ਼ੀ ਲਹਿਰ ਬਾਰੇ ਤੁਸੀਂ ਕੀ ਜਾਣਦੇ ਹੋ?

ਰੇਸ਼ਮੀ ਕਪੜਾ ਕਿਵੇਂ ਤਿਆਰ ਹੁੰਦਾ ਹੈ?

(5 ਅੰਕਾਂ ਵਾਲੇ ਪ੍ਰਸ਼ਨ)

ਉਦਯੋਗਿਕ ਕ੍ਰਾਂਤੀ ਨੇ ਆਮ ਲੋਕਾਂ ਅਤੇ ਇਸਤਰੀਆਂ ਦੇ ਪਹਿਰਾਵੇ ਉੱਤੇ ਕੀ ਅਸਰ ਪਾਇਆ?

# ਨਾਗਰਿਕ ਸ਼ਾਸਤਰ-ਭਾਗ

## ਪਾਠ-9 : ਵਰਤਮਾਨ ਲੋਕਤੰਤਰ ਦਾ ਇਤਿਹਾਸ, ਵਿਕਾਸ ਅਤੇ ਵਿਸਥਾਰ

(3 ਅੰਕਾਂ ਵਾਲੇ ਪ੍ਰਸ਼ਨ)

ਸਰਵ ਵਿਆਪਕ ਬਾਲਗ ਮਤ ਅਧਿਕਾਰ ਤੋਂ ਕੀ ਭਾਵ ਹੈ?

ਵੀਟੋ ਸ਼ਕਤੀ ਤੋਂ ਕੀ ਭਾਵ ਹੈ? ਸੰਯੁਕਤ ਰਾਸ਼ਟਰ ਸੰਘ ਵਿੱਚ ਵੀਟੋ ਸ਼ਕਤੀ ਕਿਹੜੇ-ਕਿਹੜੇ ਦੇਸਾਂ ਕੋਲ ਹੈ?

ਚਿੱਲੀ ਦੇ ਲੋਕਤੰਤਰ ਦੇ ਇਤਿਹਾਸ ਤੇ ਨੋਟ ਲਿਖੋ।

(5 ਅੰਕਾਂ ਵਾਲੇ ਪ੍ਰਸ਼ਨ)

ਅੰਤਰ ਰਾਸ਼ਟਰੀ ਮੁਦਰਾ ਕੋਸ਼ ਤੇ ਨੋਟ ਲਿਖੋ।

ਸੰਯੁਕਤ ਰਾਸ਼ਟਰ ਸੰਘ ਤੇ ਨੋਟ ਲਿਖੋ।

ਅੱਜ ਦੇ ਯੁੱਗ ਵਿੱਚ ਬਹੁਕੌਮੀ ਕੰਪਨੀਆਂ ਲੋਕਤੰਤਰ ਦੇ ਵਿਕਾਸ ਲਈ ਖਤਰਾ ਹਨ। ਇਸ ਕਥਨ ਦੀ ਵਿਆਖਿਆ ਕਰੋ।

## ਪਾਠ-10 : ਲੋਕਤੰਤਰ ਦਾ ਅਰਥ ਅਤੇ ਮਹੱਤਵ

(3 ਅੰਕਾਂ ਵਾਲੇ ਪ੍ਰਸ਼ਨ)

ਲੋਕਤੰਤਰ ਦੀ ਸਫਲਤਾ ਲਈ ਕੋਈ ਤਿੰਨ ਜ਼ਰੂਰੀ ਸ਼ਰਤਾਂ ਦਾ ਵਰਨਣ ਕਰੋ।

ਗਰੀਬੀ ਲੋਕਤੰਤਰ ਦੇ ਰਾਹ ਵਿੱਚ ਕਿਵੇਂ ਰੁਕਾਵਟ ਬਣਦੀ ਹੈ?

ਰਾਜਨੀਤਿਕ ਸਮਾਨਤਾ ਲੋਕਤੰਤਰ ਦੀ ਸਫਲਤਾ ਲਈ ਜ਼ਰੂਰੀ ਹੈ ਇਸ ਕਥਨ ਦੀ ਵਿਆਖਿਆ ਕਰੋ।

ਅਨਪੜ੍ਹਤਾ ਲੋਕਤੰਤਰ ਦੇ ਰਾਹ ਵਿੱਚ ਕਿਵੇਂ ਰੁਕਾਵਟ ਬਣਦੀ ਹੈ? ਵਰਨਣ ਕਰੋ।

(5 ਅੰਕਾਂ ਵਾਲੇ ਪ੍ਰਸ਼ਨ)

ਲੋਕਤੰਤਰ ਦੇ ਮੁੱਢਲੇ ਸਿਧਾਂਤ ਦਾ ਸੰਖੇਪ ਵਿੱਚ ਵਰਨਣ ਕਰੋ।

ਲੋਕਤੰਤਰ ਦੇ ਰਾਹ ਵਿੱਚ ਆਉਣ ਵਾਲੀਆਂ ਮੁੱਖ ਰੁਕਾਵਟਾਂ ਦਾ ਸੰਖੇਪ ਵਿੱਚ ਵਰਨਣ ਕਰੋ।

ਲੋਕਤੰਤਰ ਦੀ ਸਫਲਤਾ ਲਈ ਕੋਈ ਚਾਰ ਜ਼ਰੂਰੀ ਸ਼ਰਤਾਂ ਦਾ ਸੰਖੇਪ ਵਰਨਣ ਕਰੋ।

## ਪਾਠ-11 : ਭਾਰਤੀ ਲੋਕਤੰਤਰ ਦੀ ਸਥਾਪਨਾ ਅਤੇ ਸਰੂਪ

(3 ਅੰਕਾਂ ਵਾਲੇ ਪ੍ਰਸ਼ਨ)

ਗਣਤੰਤਰ ਜਾਂ ਗਣਰਾਜ ਕਿਹੜਾ ਦੇਸ਼ ਹੁੰਦਾ ਹੈ?

ਸੰਪੂਰਨ ਪ੍ਰਭੂਸੱਤਾ ਸੰਪਨ ਰਾਜ ਦਾ ਕੀ ਅਰਥ ਹੈ?

ਭਾਰਤ ਦੇ ਸੰਵਿਧਾਨ ਦੀਆਂ ਕੋਈ ਤਿੰਨ ਇਕਾਤਮਕ ਵਿਸ਼ੇਸ਼ਤਾਵਾਂ ਲਿਖੋ।

ਭਾਰਤ ਦੇ ਸੰਵਿਧਾਨ ਦੀ ਪ੍ਰਸਤਾਵਨਾ ਕਿਹੜੇ-ਕਿਹੜੇ ਮੂਲ ਉਦੇਸ਼ਾਂ ਤੇ ਚਾਨਣਾ ਪਾਉਂਦੀ ਹੈ?

ਸੰਘੀ ਢਾਂਚੇ ਜਾਂ ਸੰਘਾਤਮਕ ਸਰਕਾਰ ਦਾ ਅਰਥ ਲਿਖੋ। ਭਾਰਤ ਦੇ ਸੰਵਿਧਾਨ ਦੀ ਇਹ ਵਿਸ਼ੇਸ਼ਤਾ ਕਿਹੜੇ ਦੇਸ਼ ਤੋਂ ਲਈ ਗਈ ਹੈ?

(5 ਅੰਕਾਂ ਵਾਲੇ ਪ੍ਰਸ਼ਨ)

ਭਾਰਤ ਇੱਕ ਧਰਮ ਨਿਰਪੱਖ ਦੇਸ ਹੈ। ਇਸ ਕਥਨ ਦੀ ਵਿਆਖਿਆ ਕਰੋ।

## ਪਾਠ-12 : ਭਾਰਤ ਦਾ ਸੰਸਦੀ ਲੋਕਤੰਤਰ

(3 ਅੰਕਾਂ ਵਾਲੇ ਪ੍ਰਸ਼ਨ)

ਪ੍ਰਧਾਨ ਮੰਤਰੀ ਦੀ ਨਿਯੁਕਤੀ ਕਿਵੇਂ ਹੁੰਦੀ ਹੈ?

ਰਾਸ਼ਟਰਪਤੀ ਦੀਆਂ ਕੋਈ ਤਿੰਨ ਸ਼ਕਤੀਆਂ ਲਿਖੋ।

ਪ੍ਰਧਾਨ ਮੰਤਰੀ ਦੇ ਕੋਈ ਤਿੰਨ ਕੰਮਾਂ ਦਾ ਸੰਖੇਪ ਵਿੱਚ ਵਰਨਣ ਕਰੋ।

ਲੋਕ ਸਭਾ ਦੀ ਬਣਤਰ ਤੇ ਨੋਟ ਲਿਖੋ।

ਰਾਜ ਸਭਾ ਦੇ ਮੈਂਬਰਾਂ ਦੀ ਚੋਣ ਕਿਵੇਂ ਹੁੰਦੀ ਹੈ?

(5 ਅੰਕਾਂ ਵਾਲੇ ਪ੍ਰਸ਼ਨ)

ਰਾਸ਼ਟਰਪਤੀ ਚੁਣੇ ਜਾਣ ਲਈ ਯੋਗਤਾਂਵਾਂ, ਚੋਣ ਅਤੇ ਕਾਰਜਕਾਲ ਦਾ ਸੰਖੇਪ ਵਰਨਣ ਕਰੋ।

## ਪਾਠ-13 : ਲੋਕਤੰਤਰ ਅਤੇ ਚੋਣ ਰਾਜਨੀਤੀ

(3 ਅੰਕਾਂ ਵਾਲੇ ਪ੍ਰਸ਼ਨ)

ਚੋਣਾਂ ਦਾ ਲੋਕੰਤਤਰੀ ਦੇਸ਼ਾਂ ਵਿੱਚ ਕੀ ਮਹੱਤਵ ਹੈ?

ਮੁੱਖ ਚੋਣ ਕਮਿਸ਼ਨਰ ਨੂੰ ਅਹੁਦੇ ਤੋਂ ਕਿਵੇਂ ਹਟਾਇਆ ਜਾ ਸਕਦਾ ਹੈ?

ਰਾਜਨਿਤਿਕ ਦਲਾਂ ਦੀ ਚੋਣਾਂ ਵਿੱਚ ਕੀ ਭੂਮਿਕ ਹੈ?

ਭਾਰਤ ਦੇ ਕੋਈ ਚਾਰ ਰਾਸ਼ਟਰੀ ਦਲਾਂ ਦੇ ਨਾਂ ਦੱਸੋ।

(5 ਅੰਕਾਂ ਵਾਲੇ ਪ੍ਰਸ਼ਨ)

ਚੋਣ ਪ੍ਰਕਿਰਿਆ ਦੇ ਮੁੱਖ ਪੜ੍ਹਾਵਾਂ ਦਾ ਸੰਖੇਪ ਵਿੱਚ ਵਰਨਣ ਕਰੋ।

ਭਾਰਤੀ ਚੋਣ ਪ੍ਰਣਾਲੀ ਦੀਆਂ ਮੁੱਖ ਵਿਸ਼ੇਸ਼ਤਾਵਾਂ ਦਾ ਸੰਖੇਪ ਵਰਨਣ ਕਰੋ।

## ਪਾਠ-14 : ਸੰਵਿਧਾਨ ਅਧੀਨ ਨਾਗਰਿਕਾਂ ਦੇ ਮੌਲਿਕ ਅਧਿਕਾਰ

(3 ਅੰਕਾਂ ਵਾਲੇ ਪ੍ਰਸ਼ਨ)

ਸੋਸ਼ਣ ਵਿਰੁੱਧ ਅਧਿਕਾਰ ਦੀ ਵਿਆਖਿਆ ਕਰੋ।

ਨਿਆਂਪਾਲਿਕਾ ਦੀ ਪੁਨਰ ਨਿਰੀਖਣ ਸ਼ਕਤੀ ਤੇ ਨੋਟ ਲਿਖੋ।

ਭਾਰਤ ਦੇ ਨਾਗਰਿਕਾਂ ਨੂੰ ਅਨੁਛੇਦ 19 ਅਧੀਨ ਕਿਹੜੀਆਂ-ਕਿਹੜੀਆਂ ਸੁਤੰਤਰਤਾਵਾਂ ਪ੍ਰਾਪਤ ਹਨ?

(5 ਅੰਕਾਂ ਵਾਲੇ ਪ੍ਰਸ਼ਨ)

ਸੰਵਿਧਾਨਿਕ ਉਪਚਾਰਾਂ ਦੇ ਅਧਿਕਾਰ ਦੀ ਸੰਖੇਪ ਵਿੱਚ ਵਿਆਖਿਆ ਕਰੋ।

ਮੌਲਿਕ ਅਧਿਕਾਰਾਂ ਦਾ ਸਰੂਪ ਕਿਹੋ ਜਿਹਾ ਹੈ? ਸੰਖੇਪ ਵਿਆਖਿਆ ਕਰੋ

(ਪ੍ਰਸ਼ਨਾਂ ਦੇ ਉੱਤਰ ਸਹੀ ਰੱਖਣ ਦੀ ਪੂਰੀ ਕੋਸ਼ਿਸ਼ ਕੀਤੀ ਗਈ ਹੈ। ਜੇਕਰ ਕਿਸੇ ਵੀ ਪ੍ਰਸ਼ਨ ਵਿੱਚ ਫਿਰ ਵੀ ਕੋਈ ਗਲਤੀ ਰਹਿ ਗਈ ਹੋਵੇ ਤਾਂ ਕਿਰਪਾ ਕਰਕੇ ਬਿਨ੍ਹਾਂ ਕਿਸੇ ਸੰਕੋਚ ਤੋਂ ਲੇਖਕ ਨਾਲ ਤੁਰੰਤ ਸੰਪਰਕ ਕੀਤਾ ਜਾਵੇ ਤਾਂ ਜੋ ਵਿਦਿਆਰਥੀਆਂ ਦੇ ਹਿੱਤ ਲਈ ਉਸ ਗਲਤੀ ਨੂੰ ਦਰੁਸਤ ਕੀਤਾ ਜਾ ਸਕੇ।)

Vijay Gupta,
Lecturer in History
School of Eminence Fazilka
# 977 990 3800

**To watch the live and recorded SST lectures, you may subscribe the channel 👇**
https://www.youtube.com/c/VijayGuptaGlobalWinner



SST Channel